# ਅੰਮ੍ਰਿਤ ਛਕਣਾ ਕਿਉਂ ਜ਼ਰੂਰੀ ਹੈ?

*—ਕਿਰਪਾਲ ਸਿੰਘ 'ਚੰਦਨ'*

### *ਗੁਰੂ ਕੇ ਪਿਆਰੇ :*

30 ਮਾਰਚ, ਸੰਨ 1699 ਅਥਵਾ ਸੰਮਤ 1756 ਦੀ ਵੈਸਾਖੀ ਵਾਲੇ ਦਿਨ ਸੰਸਾਰ ਦੇ ਇਤਿਹਾਸ ਵਿਚ ਇਕ ਅਸਚਰਜ ਅਤੇ ਮਹੱਤਵਪੂਰਨ ਘਟਨਾ ਘਟੀ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਬ ਦੇ ਨਗਰ ਅਨੰਦਪੁਰ ਸਾਹਿਬ ਵਿਖੇ ਪੰਜ ਪਿਆਰੇ ਸਾਜ ਕੇ ਖਾਲਸਾ ਪੰਥ ਦੀ ਸਥਾਪਨਾ ਕੀਤੀ। ਏਸ ਪਵਿੱਤਰ ਕਾਰਜ ਲਈ ਆਪ ਨੇ ਅਲੌਕਿਕ ਢੰਗ ਵਰਤਿਆ। ਕੇਸਗੜ੍ਹ ਵਾਲੇ ਅਸਥਾਨ 'ਤੇ ਇਕ ਬਹੁਤ ਹੀ ਵੱਡਾ ਇਕੱਠ ਕੀਤਾ ਗਿਆ, ਜਿਸ ਲਈ ਕਈ ਦਿਨ ਪਹਿਲਾਂ ਚਿੱਠੀਆਂ ਭੇਜ ਕੇ ਸਿੱਖਾਂ ਨੂੰ ਬੁਲਾਇਆ ਗਿਆ ਸੀ। ਸਤਿਗੁਰੂ ਜੀ ਭਰੇ ਦੀਵਾਨ ਵਿਚ ਉਠ ਕੇ ਖਲੋ ਗਏ ਤੇ ਹੱਥ ਵਿਚ ਤਲਵਾਰ ਲੈ ਕੇ ਉੱਚੀ ਆਵਾਜ਼ ਵਿਚ ਆਖਿਆ : 'ਧਰਮ ਦੀ ਖਾਤਰ ਇਕ ਸਿਰ ਦੀ ਲੋੜ ਹੈ। ਹੈ ਕੋਈ ਗੁਰੂ ਕਾ ਸਿੱਖ ਜੋ ਆਪਣਾ ਸੀਸ ਗੁਰੂ ਨੂੰ ਭੇਟ ਕਰੇ? ' ਇਹ ਸੁਣ ਕੇ ਇਕ ਵਾਰ ਤਾਂ ਸਭ ਹੈਰਾਨ ਹੋ ਗਏ ਕਿਉਂਕਿ ਸਿੱਖਾਂ ਨੂੰ ਐਸੇ ਸਵਾਲ ਦੀ ਆਸ ਨਹੀਂ ਸੀ ਪਰ, ਗੁਰੂ-ਦਰਬਾਰ ਵਿਚ ਹਜ਼ਾਰਾਂ ਐਸੇ ਸਿੱਖ ਵੀ ਬੈਠੇ ਸਨ ਜੋ ਸਤਿਗੁਰਾਂ ਦੇ ਹਰੇਕ ਹੁਕਮ ਨੂੰ ਮੰਨਣ ਲਈ ਤਿਆਰ ਰਹਿੰਦੇ ਸਨ; ਉਨ੍ਹਾਂ ਵਿਚੋਂ ਲਾਹੌਰ ਦਾ ਭਾਈ ਦਇਆ ਰਾਮ ਉਠਿਆ ਤੇ ਉਸਨੇ ਗੁਰੂ ਜੀ ਅੱਗੇ ਆ ਸਿਰ ਨਿਵਾਇਆ। ਉਸ ਨੂੰ ਫੜ ਕੇ ਗੁਰੂ ਜੀ ਤੰਬੂ ਵਿਚ ਲੈ ਗਏ ਤੇ ਕੁਝ ਸਮੇਂ ਮਗਰੋਂ ਹੱਥ ਵਿਚ ਲਹੂ-ਲਿੱਬੜੀ ਤਲਵਾਰ ਲੈ ਕੇ ਫਿਰ 'ਸੀਸ ਦੀ ਲੋੜ' ਵਾਲੀ ਮੰਗ ਦੁਹਰਾਈ। ਗੁਰੂ ਸਾਹਿਬ ਦੇ ਦਗ-ਦਗ ਕਰਦੇ ਚਿਹਰੇ ਅਤੇ ਲਹੂ-ਲਿਬੜੀ ਕਿਰਪਾਨ ਨੇ ਕਈਆਂ ਨੂੰ ਸੋਚਾਂ ਵਿਚ ਪਾ ਦਿੱਤਾ। ਕੁਝ ਕੱਚੇ-ਪਿੱਲੇ ਸਿੱਖ ਤਾਂ ਦੀਵਾਨ ਵਿਚੋਂ ਉਠ ਵੀ ਗਏ ਪਰ ਦਿੱਲੀ ਦਾ ਭਾਈ ਧਰਮ ਦਾਸ (ਜਾਟ) ਸੀਸ ਭੇਟਾ ਕਰਨ ਲਈ ਗੁਰੂ ਪਾਤਸ਼ਾਹ ਕੋਲ ਆ ਗਿਆ। ਉਸਨੂੰ ਵੀ ਤੰਬੂ ਵਿਚ ਲੈ ਗਏ। ਉਸਦੇ ਮਗਰੋਂ ਦੁਆਰਕਾ ਦੇ ਭਾਈ ਮੋਹਕਮ ਚੰਦ, ਜਗਨਨਾਥ ਪੁਰੀ (ਉੜੀਸਾ) ਦੇ ਭਾਈ ਹਿੰਮਤ ਰਾਇ ਲਾਂਗਰੀ ਅਤੇ ਬਿਦਰ (ਕਰਨਾਟਕ) ਦੇ ਭਾਈ ਸਾਹਿਬ ਚੰਦ ਵਾਰੀ-ਵਾਰੀ ਸੀਸ ਭੇਟ ਕਰਨ ਆਏ। ਇਨ੍ਹਾਂ ਨੂੰ ਵੀ ਸਤਿਗੁਰੂ ਤੰਬੂ ਵਿਚ ਲੈ ਗਏ। ਕੁਝ ਸਮੇਂ ਮਗਰੋਂ ਸਭ ਨੂੰ ਸੁੰਦਰ ਪੁਸ਼ਾਕਿਆਂ ਵਿਚ ਸੰਗਤ ਵਿਚ ਲੈ ਆਏ। ਸੰਗਤਾਂ ਦੇਖ ਕੇ ਦੰਗ ਰਹਿ ਗਈਆਂ। ਗੁਰੂ ਨੂੰ ਸੀਸ ਭੇਟ ਕਰਨ ਵਾਲੇ ਇਹ ਪੰਜ ਸਿੱਖ 'ਗੁਰੂ ਕੇ ਪਿਆਰੇ' ਅਖਵਾਏ।

### *ਆਪੇ ਗੁਰ-ਚੇਲਾ*

ਇਨ੍ਹਾਂ ਪੰਜਾਂ ਨੂੰ ਗੁਰੂ ਜੀ ਨੇ ਖੰਡੇ-ਬਾਟੇ ਦਾ ਅੰਮ੍ਰਿਤ ਛਕਾਇਆ ਅਤੇ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ। ਇਸ ਦੇ ਮਗਰੋਂ ਅਸਚਰਜ ਗੱਲ ਹੋਈ ਕਿ ਗੁਰੂ ਜੀ ਨੇ ਉਨ੍ਹਾਂ ਪੰਜਾਂ ਪਿਆਰਿਆਂ ਪਾਸੋਂ ਹੱਥ ਜੋੜ ਕੇ ਅੰਮ੍ਰਿਤ ਦੀ ਜਾਚਨਾ ਕੀਤੀ ਤੇ



ਅੰਮ੍ਰਿਤ ਛਕਿਆ। ਆਪ 'ਗੁਰੂ ਗੋਬਿੰਦ ਰਾਇ' ਤੋਂ 'ਗੁਰੂ ਗੋਬਿੰਦ ਸਿੰਘ' ਬਣ ਗਏ। ਇੰਝ ਕਰਕੇ ਆਪ ਨੇ ਸਿਧਾਂਤ ਦੀ ਉੱਚਤਾ ਨੂੰ ਪ੍ਰਗਟ ਕੀਤਾ। ਜਿਹੜੀ ਮਰਯਾਦਾ (ਅਨੁਸ਼ਾਸਨ) ਉਨ੍ਹਾਂ ਨੇ ਪੰਜਾਂ ਸਿੰਘਾਂ 'ਤੇ ਲਾਗੂ ਕੀਤੀ ਸੀ, ਉਸ ਨੂੰ ਆਪ ਵੀ ਧਾਰਨ ਕੀਤਾ।

### *ਪਹਿਲਾ ਉਪਦੇਸ਼*

ਖਾਲਸਾ-ਸਾਜਣ ਸਮੇਂ ਆਪ ਨੇ ਜੋ ਉਪਦੇਸ਼ ਦਿੱਤਾ, ਉਸਨੂੰ ਦੋ ਮੁਸਲਮਾਨ ਲਿਖਾਰੀਆਂ ਬੂਟੇ ਸ਼ਾਹ ਅਤੇ ਅਹਿਮਦਸ਼ਾਹ ਬਟਾਲੀਏ ਨੇ ਇੰਝ ਕਲਮਬੰਦ ਕੀਤਾ ਹੈ :

**"ਮੇਰੀ ਇੱਛਾ ਹੈ ਕਿ ਤੁਸੀਂ ਸਭ ਇਕ ਮੱਤ ਦੇ ਅਨੁਯਾਈ ਬਣੋ ਅਤੇ ਇਕੋ ਰਸਤੇ ਦੇ ਪਾਂਧੀ ਬਣ ਜਾਉ। ਵੱਖ-ਵੱਖ ਜਾਤਾਂ ਦੇ ਵਿਖੇਵੇਂ ਮਿਟਾ ਦਿਉ। ਹਿੰਦੂਆਂ ਦੀਆਂ ਚਾਰ ਜਾਤਾਂ, ਜਿਨ੍ਹਾਂ ਦਾ ਵਰਨਣ ਸ਼ਾਸਤਰਾਂ ਵਿਚ ਆਇਆ ਹੈ, ਉਨ੍ਹਾਂ ਨੂੰ ਜੜ੍ਹੋਂ ਹੀ ਮੁਕਾ ਦਿਉ ਤੇ ਇਕ-ਦੂਜੇ ਨਾਲ ਖੁਲ੍ਹ ਕੇ ਮਿਲੋ। ਕੋਈ ਆਪਣੇ ਆਪ ਨੂੰ ਉੱਚਾ ਜਾਂ ਵੱਡਾ ਨਾ ਸਮਝੇ। ਪੁਰਾਣੇ ਧਰਮ ਗ੍ਰੰਥਾਂ ਨੂੰ ਨਾ ਮੰਨੋ। ਗੰਗਾ ਆਦਿਕ ਦਰਿਆਵਾਂ ਅਤੇ ਬ੍ਰਾਹਮਣੀ ਧਰਮ ਅਸਥਾਨਾਂ ਤੇ ਤੀਰਥਾਂ ਦੀ ਯਾਤਰਾ ਕਰਨ ਦਾ ਕੋਈ ਲਾਭ ਨਹੀਂ। ਕਿਸੇ ਗਨੇਸ਼ ਆਦਿ ਵੱਲ ਧਿਆਨ ਨਾ ਦਿਉ। ਵੇਦ-ਸ਼ਾਸਤਰਾਂ ਤੋਂ ਉਤਾਂਹ ਉਠੋ। ਰਾਮ, ਕ੍ਰਿਸ਼ਨ, ਬ੍ਰਹਮਾ ਅਤੇ ਦੁਰਗਾ ਆਦਿ ਨੂੰ ਪੂਜਣ ਦੀ ਕੋਈ ਲੋੜ ਨਹੀਂ। ਕੇਵਲ ਗੁਰੂ ਨਾਨਕ ਜੀ ਅਤੇ ਬਾਕੀ ਗੁਰੂਆਂ ਉੱਤੇ ਵਿਸ਼ਵਾਸ ਲਿਆਉ। ਸਾਰੇ ਇਕੋ ਬਾਟੇ ਵਿਚ ਅੰਮ੍ਰਿਤ ਛਕੋ, ਇਕ ਦੂਜੇ ਨਾਲ ਪਿਆਰ ਕਰੋ ਅਤੇ ਘ੍ਰਿਣਾ ਦੀ ਭਾਵਨਾ ਮਨ ਵਿਚ ਨਾ ਰੱਖੋ।"**

ਗੁਰੂ ਜੀ ਦਾ ਉਪਦੇਸ਼ ਸੁਣ ਕੇ, ਗੁਲਾਮ ਮੁਹੀਨ-ਉਦ-ਦੀਨ ਅਨੁਸਾਰ, 20,000 ਪ੍ਰਾਣੀਆਂ ਨੇ ਕੁਝ ਦਿਨਾਂ ਵਿਚ ਅੰਮ੍ਰਿਤ ਛਕ ਲਿਆ। ਡਾ: ਗੰਡਾ ਸਿੰਘ ਜੀ ਅਨੁਸਾਰ ਛੇਤੀ ਹੀ ਇਹ ਗਿਣਤੀ 80,000 ਤੱਕ ਹੋ ਗਈ।

### *ਸਿੱਖੀ ਵਿਚ ਪ੍ਰਵੇਸ਼*

ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਸਿੱਖੀ ਵਿਚ ਪ੍ਰਵੇਸ਼ ਦੀ ਰਸਮ 'ਚਰਨ ਪਾਹੁਲ' ਜਾਂ 'ਚਰਨਾਮ੍ਰਿਤ' ਹੁੰਦੀ ਸੀ, ਜੋ ਹੁਣ 'ਖੰਡੇ-ਬਾਟੇ ਦੇ ਅੰਮ੍ਰਿਤ' ਵਿਚ ਬਦਲ ਦਿੱਤੀ ਗਈ। ਇਸ ਤਰ੍ਹਾਂ ਹਰੇਕ ਉਹ ਪ੍ਰਾਣੀ ਜੋ ਸਿੱਖੀ ਦੇ ਮਾਰਗ 'ਤੇ ਚਲਨਾ ਚਾਹੁੰਦਾ, ਉਸ ਲਈ ਅੰਮ੍ਰਿਤ ਛਕਣਾ ਜ਼ਰੂਰੀ ਹੋ ਗਿਆ। ਜੋ ਅੰਮ੍ਰਿਤ ਨਹੀਂ ਛਕਦਾ, ਉਹ ਆਪਣੇ ਆਪ ਨੂੰ ਸਿੱਖ ਨਹੀਂ ਕਹਾ ਸਕਦਾ। ਇਸ ਬਾਰੇ ਭਾਈ ਦੇਸਾ ਸਿੰਘ ਜੀ ਆਪਣੇ ਰਹਿਤਨਾਮੇ ਵਿਚ ਦਸਮ-ਪਾਤਸ਼ਾਹ ਜੀ ਦੇ ਬਚਨਾਂ ਨੂੰ ਇੰਝ ਅੰਕਿਤ ਕਰਦੇ ਹਨ :

**ਪ੍ਰਿਥਮ ਰਹਤ ਯਹ ਜਾਨ, ਖੰਡੇ ਕੀ ਪਾਹੁਲ ਛਕੇ।**
**ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ।**

### *ਸਤਿਗੁਰਾਂ ਦੀ ਰਹਿਮਤ*

ਅੰਮ੍ਰਿਤਪਾਨ ਕਰਕੇ ਗੁਰ-ਉਪਦੇਸ਼ਾਂ ਦੀ ਕਮਾਈ ਕਰਨ ਅਥਵਾ ਆਪਣੇ ਜੀਵਨ

ਨੂੰ ਰਹਿਤ ਮਰਯਾਦਾ ਅਨੁਸਾਰ ਢਾਲਣ ਨਾਲ ਹੀ ਗੁਰੂ ਦੀਆਂ ਨਜ਼ਰਾਂ ਵਿਚ ਪ੍ਰਵਾਨ ਚੜ੍ਹ ਸਕੀਦਾ ਹੈ। ਜੋ ਰਹਿਤ ਦੇ ਧਾਰਨੀ ਨਹੀਂ ਬਣਦੇ, ਉਹ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਨਹੀਂ ਕਰ ਸਕਦੇ ਅਤੇ ਆਤਮਿਕ ਸੁਖਾਂ ਤੋਂ ਵਾਂਝੇ ਰਹਿ ਜਾਂਦੇ ਹਨ :

**ਰਹਣੀ ਰਹੈ ਸੋਈ ਸਿੱਖ ਮੇਰਾ। ਓਹੁ ਠਾਕੁਰ, ਮੈਂ ਉਸ ਕਾ ਚੇਰਾ। ੮੬।**
**ਰਹਤ ਰਹਤ ਰਹਿ ਜਾਏ ਬਿਕਾਰਾ। ਰਹਤ ਧਰਮ ਸਿੰਘਨ ਕੋ ਸਾਰਾ।**
**ਰਹਤ ਬਿਨਾ ਸਦਗਤਿ ਨਹਿ ਹੋਈ। ਰਹਤ ਬਿਨਾ ਭਲ ਕਹੈ ਨ ਕੋਈ। ੮੭।**
**ਰਹਤ ਬਿਨਾ ਨਹਿ ਸਿੱਖ ਕਹਾਵੈ। ਰਹਤ ਬਿਨਾਂ ਦਰ ਚੋਟਾਂ ਖਾਵੈ।**
**ਰਹਤ ਬਿਨਾ ਜਗ ਮੋ ਭਰਮਾਈ। ਰਹਤ ਬਿਨਾ ਨਰ ਨਰਕੇ ਜਾਈ। ੮੮।**
**ਰਹਤ ਬਿਨਾ ਤਨਖਾਹੀ ਜਾਨੋ। ਰਹਤ ਬਿਨਾ ਜੜ, ਭੂਤ ਬਖਾਨੋ।**
**ਰਹਤ ਬਿਨਾ ਸੁਖ ਕਬਹੂ ਨ ਲਹੈ। ਤਾਂ ਤੇ ਰਹਿਤ ਸੁ ਦ੍ਰਿੜ ਕਰ ਰਹੈ। ੮੯।**

*(ਰਹਿਤਨਾਮਾ ਭਾਈ ਦੇਸਾ ਸਿੰਘ ਜੀ)*

ਰਹਿਤਵਾਨ ਅਥਵਾ ਅੰਮ੍ਰਿਤਧਾਰੀ ਸਿੱਖ ਹੀ ਗੁਰੂ ਨੂੰ ਪਿਆਰੇ ਹਨ। ਇਨ੍ਹਾਂ ਸਿੱਖਾਂ ਨੂੰ ਦਸਮ ਪਾਤਸ਼ਾਹ ਆਪਣਾ ਖਾਸ ਰੂਪ, ਇਸ਼ਟ, ਪੂਰਾ ਸਤਿਗੁਰੂ, ਮਿੱਤਰ-ਸਖਾ, ਦੇਹ ਤੇ ਆਤਮਾ....ਆਦਿ ਆਖਦੇ ਹਨ :

**ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮਹਿ ਹਉਂ ਕਰੌਂ ਨਿਵਾਸ।**
**ਖਾਲਸਾ ਮੇਰੋ ਮੁਖ ਹੈ ਅੰਗਾ। ਖਾਲਸੇ ਕੇ ਹਉ ਸਦ ਸਦ ਸੰਗਾ।**
**ਖਾਲਸਾ ਮੇਰੋ ਇਸ਼ਟ ਸੁਹਿਰਦ। ਖਾਲਸਾ ਮੇਰੋ ਕਹੀਅਤਿ ਬਿਰਦ।**
**ਖਾਲਸਾ ਮੇਰੋ ਪਛ ਅਰ ਪਾਦਾ। ਖਾਲਸਾ ਮੇਰੋ ਸੁਖ ਅਹਿਲਾਦਾ।**
**ਖਾਲਸਾ ਮੇਰੋ ਮਿਤਰ ਸਖਾਈ। ਖਾਲਸਾ ਮਾਤ ਪਿਤਾ ਸੁਖਦਾਈ।**
**ਖਾਲਸਾ ਮੇਰੀ ਸੋਭਾ ਸੀਲਾ। ਖਾਲਸਾ ਬੰਧ ਸਖਾ ਸਦ ਡੀਲਾ।**
**ਖਾਲਸਾ ਮੇਰੀ ਜਾਤ ਅਰ ਪਤ। ਖਾਲਸਾ ਸੋ, ਮਾ ਕੀ ਉਤਪਤ।**
**ਖਾਲਸਾ ਮੇਰੋ ਭਵਨ ਭੰਡਾਰਾ। ਖਾਲਸੇ ਕਰ ਮੇਰੋ ਸਤਿਕਾਰਾ।**
**ਖਾਲਸਾ ਮੇਰੋ ਪਿੰਡ ਪ੍ਰਾਨ॥ ਖਾਲਸਾ ਮੇਰੀ ਜਾਨ ਕੀ ਜਾਨ।**
**ਮਾਨ ਮਹਤ ਮੇਰੀ ਖਾਲਸਾ ਸਹੀ। ਖਾਲਸਾ ਮੇਰੋ ਸਵਾਰਥ ਸਹੀ।**
**ਖਾਲਸਾ ਮੇਰੋ ਕਰੇ ਨਿਰਬਾਹ। ਖਾਲਸਾ ਮੇਰੋ ਦੇਹ ਅਰ ਸਾਹ।**
**ਖਾਲਸਾ ਮੇਰੋ ਧਰਮ ਅਰ ਕਰਮ। ਖਾਲਸਾ ਮੇਰੋ ਭੇਦ ਨਿਜ ਮਰਮ।**
**ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸਜਨ ਸੂਰਾ।**
**ਖਾਲਸਾ ਮੇਰੋ ਬੁਧ ਅਰੁ ਗਿਆਨ। ਖਾਲਸੇ ਕਾ ਹਉਂ ਧਰੋਂ ਧਿਆਨ।**
**ਉਪਮਾ ਖਾਲਸੇ ਜਾਤ ਨ ਕਹੀ। ਜਿਹਵਾ ਏਕ ਪਾਰ ਨਹਿ ਲਹੀ।**

*(ਸਰਬ ਲੋਹ ਗ੍ਰੰਥ)*

ਖਾਲਸਾ ਪੰਥ ਦੀ ਸਾਜਨਾ ਗੁਰੂ-ਨਾਨਕ ਜੋਤਿ ਦੀ 230 ਸਾਲਾਂ ਦੀ ਲੰਮੀ ਮਿਹਨਤ ਦਾ ਸਿੱਟਾ ਸੀ। ਜਿਹੜਾ ਬੀਜ ਗੁਰੂ ਨਾਨਕ ਦੇਵ ਜੀ ਨੇ ਬੀਜਿਆ ਸੀ,



ਹੁਣ ਉਹ ਖਾਲਸਾ ਪੰਥ ਰੂਪੀ ਦਰੱਖਤ ਦੇ ਰੂਪ ਵਿਚ ਪ੍ਰਗਟ ਹੋਇਆ। ਏਨੀ ਲੰਮੀ ਘਾਲਣਾ ਨੂੰ ਜਦ ਆਸ ਦੇ ਮੁਤਾਬਕ ਫਲ ਲੱਗਾ ਤਾਂ ਸਤਿਗੁਰਾਂ ਦਾ ਮਿਹਰਾਂ ਦੇ ਘਰ ਵਿਚ ਆਉਣਾ ਕੁਦਰਤੀ ਗੱਲ ਹੀ ਸੀ। ਆਪ ਖਾਲਸਾ ਪੰਥ ਉਤੇ ਇੰਨੇ ਤੁੱਠੇ ਕਿ ਆਪਣੀਆਂ ਸਭ ਪ੍ਰਾਪਤੀਆਂ ਦਾ ਸਿਹਰਾ ਆਪ ਨੇ ਖਾਲਸਾ ਪੰਥ ਦੇ ਸਿਰ ਬੰਨ੍ਹਿਆ। ਆਪਣੇ ਪਿਆਰੇ ਖਾਲਸਾ ਪੰਥ ਦੇ ਪਿਆਰ ਵਿਚ ਆਪ ਪੁਕਾਰ ਉਠੇ :

**ਜੁੱਧ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥**
**ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ, ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥**
**ਇਨਹੀ ਕੇ ਪ੍ਰਸਾਦਿ ਸੁਬਿਦਯਾ ਲਈ, ਇਨ ਹੀ ਕੀ ਕ੍ਰਿਪਾ ਸਭ ਸ਼ਤ੍ਰ ਮਰੇ॥**
**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋ ਸੇ ਗਰੀਬ ਕਰੋਰ ਪਰੇ॥੨॥**
**ਸੇਵ ਕਰੀ ਇਨ ਹੀ ਕੀ ਭਾਵਤ, ਔਰ ਕੀ ਸੇਵ ਸੁਹਾਤ ਨ ਜੀ ਕੋ॥**
**ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ॥**
**ਆਗੈ ਫਲੈ ਇਨ ਹੀ ਕੋ ਦਯੋ, ਜਗ ਮੈਂ ਜਸੁ ਔਰ ਦਯੋ ਸਭ ਫੀਕੋ॥**
**ਮੋ ਗ੍ਰਿਹ ਮੈਂ ਮਨ ਤੇ ਤਨ ਤੇ, ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ॥੩॥**

*(ਖਾਲਸਾ ਮਹਿਮਾ)*

***ਅਕਾਲ ਪੁਰਖ ਕੀ ਫੌਜ :***

ਖਾਲਸਾ ਪੰਥ ਦੀ ਰਚਨਾ ਅਕਾਲ ਪੁਰਖ ਦੀ ਇੱਛਾ ਮੁਤਾਬਕ ਹੋਈ ਤੇ ਖਾਲਸੇ ਨੂੰ ਅਕਾਲ ਪੁਰਖ ਦੀ ਫੌਜ ਆਖਿਆ ਗਿਆ ਹੈ :

**ਖਾਲਸਾ ਅਕਾਲ ਪੁਰਖ ਕੀ ਫੌਜ।**
**ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।**

ਖਾਲਸਾ ਪੰਥ 'ਅਕਾਲ ਪੁਰਖ ਕੀ ਫੌਜ' ਇਸ ਲਈ ਹੈ ਕਿਉਂਕਿ ਇਹ ਉਨ੍ਹਾਂ 'ਸਿਪਾਹੀਆਂ' ਦਾ ਸੰਗਠਨ ਹੈ ਜੋ ਪਹਿਲਾਂ 'ਸੰਤ' ਹਨ। ਇਸ 'ਫੌਜ' ਦਾ ਕਰਤੱਵ 'ਅਕਾਲ ਪੁਰਖ ਦੀ ਸੱਤਾ' ਸਥਾਪਤ ਕਰਨਾ ਹੈ—ਸੰਸਾਰ ਵਿਚ ਅਧਿਆਤਮਿਕ ਅਤੇ ਸਦਾਚਾਰਕ ਕਦਰਾਂ-ਕੀਮਤਾਂ ਦਾ ਬੋਲਬਾਲਾ ਕਾਇਮ ਕਰਨਾ ਹੈ, ਅਧਿਆਤਮਿਕਵਾਦ ਨੂੰ ਫੈਲਾਉਣਾ ਹੈ; ਧਰਮ ਤੇ ਧਰਮੀਆਂ ਕੀ ਜੈ-ਜੈਕਾਰ ਕਰਾਉਣੀ ਅਤੇ ਧਰਮ, ਸੱਚ, ਇਨਸਾਫ ਦਾ ਗਲਾ ਘੁੱਟਣ ਵਾਲੇ, ਲੋਕਾਂ 'ਤੇ ਜਬਰ-ਜ਼ੁਲਮ ਢਾਹੁਣ ਵਾਲੇ ਦਰਿੰਦਿਆਂ ਦਾ ਵਿਨਾਸ਼ ਕਰਨਾ ਹੈ। ਦਸਮ ਪਾਤਸ਼ਾਹ ਦਾ ਸ਼ਰਧਾਲੂ ਸਿੱਖ ਅਤੇ ਹਜ਼ੂਰੀ ਕਵੀ ਸੈਨਾ ਸਿੰਘ 'ਸੈਨਾਪਤੀ' ਇਸੇ ਲਈ ਖਾਲਸਾ ਸਾਜਣ ਦਾ ਮਨੋਰਥ ਇਸ ਤਰ੍ਹਾਂ ਲਿਖਦਾ ਹੈ :

**ਅਸੁਰ ਸੰਘਾਰਬੇ ਕੋ, ਦੁਰਜਨ ਕੇ ਮਾਰਬੇ ਕੋ,**
**ਸੰਕਟ ਨਿਵਾਰਬੇ ਕੋ, ਖਾਲਸਾ ਬਨਾਯੋ ਹੈ।**

*(ਗੁਰ ਸੋਭਾ, ਪੰਨਾ ੩੦)*

'ਤਨਖਾਹਨਾਮੇ' ਵਿਚ ਭਾਈ ਨੰਦ ਲਾਲ ਸਿੰਘ ਜੀ ਖਾਲਸੇ ਦੀ ਵਿਆਖਿਆ ਇਸ ਪ੍ਰਕਾਰ ਕਰਦੇ ਹਨ :

**ਖਾਲਸਾ ਸੋਇ ਜੁ ਨਿੰਦਾ ਤਿਆਗੈ। ਖਾਲਸਾ ਸੋਇ ਲੜੈ ਹੋਇ ਆਗੈ।...**
**ਖਾਲਸਾ ਸੋਇ ਪਰਦ੍ਰਿਸਟਿ ਤਿਆਗੈ। ਖਾਲਸਾ ਸੋਇ ਨਾਮਰਤ ਲਾਗੈ।**
**ਖਾਲਸਾ ਸੋਇ ਗੁਰੂ ਹਿਤ ਲਾਵੈ। ਖਾਲਸਾ ਸੋਇ ਸਾਰ ਮੁਹਿ ਖਾਵੈ।**
**ਖਾਲਸਾ ਸੋਇ ਨਿਰਧਨ ਕੋ ਪਾਲੈ। ਖਾਲਸਾ ਸੋਇ ਦੁਸਟ ਕਉ ਗਾਲੈ।**

***ਇਤਿਹਾਸ ਬਦਲ ਗਿਆ :***

ਜਿਹੜੇ ਅੰਮ੍ਰਿਤਪਾਨ ਕਰਕੇ 'ਅਕਾਲ ਪੁਰਖ ਦੀ ਫੌਜ' ਦੇ 'ਸੰਤ ਸਿਪਾਹੀ' ਬਣ ਗਏ, ਜਿਥੇ ਉਨ੍ਹਾਂ ਦੇ ਜੀਵਨ ਵਿਚ ਹੈਰਾਨੀਜਨਕ ਤਬਦੀਲੀ ਆਈ, ਉਥੇ ਉਨ੍ਹਾਂ ਨੇ ਇਤਿਹਾਸ ਨੂੰ ਬਦਲ ਕੇ ਰੱਖ ਦਿੱਤਾ, ਗਿਣਤੀ ਦੇ ਪੱਖੋਂ 'ਮੁੱਠੀ ਭਰ ਲੋਕ' ਸੈਂਕੜੇ ਸਾਲਾਂ ਦੇ ਸਥਾਪਿਤ ਮੁਗ਼ਲ-ਰਾਜ ਲਈ ਵੰਗਾਰ ਬਣ ਗਏ। ਜਦੋਂ ਇਹ ਸੀਸ ਤਲੀ ਤੇ ਧਰ ਕੇ ਮੈਦਾਨ ਵਿਚ ਆਏ ਤਾਂ ਰਾਜ ਬਲ ਦੇ ਹੰਕਾਰੀਆਂ ਦੇ ਹੰਕਾਰ ਟੁੱਟ ਗਏ। ਗੁਲਾਮੀ ਦੀਆਂ ਜ਼ੰਜੀਰਾਂ ਟੁੱਟਣ ਲੱਗੀਆਂ ਅਤੇ ਰਾਜ-ਸ਼ਕਤੀ ਇਨ੍ਹਾਂ ਦੇ ਪੈਰਾਂ ਨੂੰ ਚੁੰਮਣ ਲੱਗੀ। ਅੰਮ੍ਰਿਤ ਛਕਾਉਣ ਦੀ ਘਟਨਾ ਤੋਂ ਕੇਵਲ 11 ਵਰ੍ਹਿਆਂ ਪਿਛੋਂ, 14 ਮਈ, 1710 ਨੂੰ ਸਰਹੰਦ ਦੇ ਸੂਬੇ ਵਿਚ ਸਿੱਖਾਂ ਦਾ ਰਾਜ ਸਥਾਪਿਤ ਹੋ ਗਿਆ। ਬਾਬਾ ਬੰਦਾ ਸਿੰਘ ਬਹਾਦਰ ਪਹਿਲੇ ਸਿੱਖ ਬਾਦਸ਼ਾਹ ਬਣੇ। ਸਿੱਖਾਂ ਦੀ ਗਿਣਤੀ 'ਆਟੇ ਵਿਚ ਲੂਣ ਦੇ ਸਮਾਨ' ਸੀ, ਜਿਸਨੂੰ ਦਬਾਉਣ ਲਈ ਉਸ ਵੇਲੇ ਦੀ ਕੇਂਦਰੀ ਸਰਕਾਰ ਨੇ ਆਪਣੀ ਤੇ ਵੱਡੇ-ਵੱਡੇ ਪ੍ਰਾਂਤਾਂ ਦੀਆਂ ਫੌਜਾਂ ਸਿੱਖਾਂ 'ਤੇ ਚਾੜ੍ਹ ਦਿੱਤੀਆਂ। ਪਹਿਲੇ ਹਮਲੇ ਵਿਚ ਇਨ੍ਹਾਂ ਫੌਜਾਂ ਦੀ ਨਿਗਰਾਨੀ ਹਿੰਦੁਸਤਾਨ ਦੇ ਬਾਦਸ਼ਾਹ ਬਹਾਦਰ ਸ਼ਾਹ ਨੇ ਆਪ ਕੀਤੀ ਸੀ। ਬੇਓੜਕ ਫੌਜਾਂ ਅਤੇ ਵਧੀਆ ਸ਼ਸਤਰਾਂ ਦੀ ਵਰਤੋਂ ਦੇ ਬਾਵਜੂਦ ਵੀ ਸਾਢੇ ਪੰਜ ਸਾਲਾਂ ਮਗਰੋਂ ਹੀ ਉਭਰ ਰਹੀ ਸਿੱਖ-ਸ਼ਕਤੀ ਨੂੰ ਦਬਾਇਆ ਜਾ ਸਕਿਆ, ਪਰ ਸਿੱਖਾਂ ਨੇ ਹਾਰ ਨਹੀਂ ਮੰਨੀ ਤੇ ਬਗਾਵਤ ਦਾ ਰਾਹ ਬੜੀ ਸ਼ਾਨ ਨਾਲ ਚੁਣਿਆ ਅਤੇ ਇਸ ਰਾਹ 'ਤੇ ਚਲਦਿਆਂ ਹੋਇਆਂ ਲਗਭਗ 50 ਸਾਲ ਸ਼ਹੀਦੀਆਂ ਦਿੰਦੇ ਗਏ।

ਸਿੱਖਾਂ ਨੇ ਸਰੀਰ ਦਾ ਬੰਦ-ਬੰਦ ਕਟਵਾਉਣਾ, ਖੋਪਰੀਆਂ ਲੁਹਾਉਣਾ, ਆਰਿਆਂ ਨਾਲ ਸਰੀਰ ਚਿਰਾਉਣਾ, ਜਮੂਰਾਂ ਨਾਲ ਮਾਸ ਤੁੜਵਾਉਣਾ, ਚਰਖੜੀਆਂ ਤੇ ਚੜ੍ਹਨਾ, ਫਾਂਸੀ ਚੜ੍ਹਨਾ, ਤੋਪਾਂ ਨਾਲ ਉਡਾਏ ਜਾਣਾ, ਹਾਥੀਆਂ ਦੇ ਪੈਰਾਂ ਥੱਲੇ ਦਰੜੇ ਜਾਣਾ, ਮੂੰਗਲੀਆਂ ਨਾਲ ਸਿਰ ਤੁੜਵਾ ਦੇਣਾ, ਜ਼ਮੀਨ ਵਿਚ ਗੱਡੇ ਜਾ ਕੇ ਕੁੱਤਿਆਂ ਦਾ ਆਹਾਰ ਬਣ ਜਾਣਾ, ਨੀਂਹਾਂ ਵਿਚ ਚਿਣੇ ਜਾ ਕੇ ਸ਼ਹੀਦ ਹੋਣਾ...ਤਾਂ ਸਵੀਕਾਰ ਕਰ ਲਿਆ, ਪਰ ਧਰਮ ਨਾ ਤਿਆਗਿਆ, ਬੇਅਣਖਾ ਜੀਵਨ ਸਵੀਕਾਰ ਨਾ ਕੀਤਾ ਤੇ ਬਗਾਵਤ ਦੇ ਰਾਹ ਤੇ ਚਲਦੇ ਰਹੇ। ਆਖਰ ਕੁਰਬਾਨੀਆਂ ਰੰਗ ਲਿਆਈਆਂ, ਪਹਿਲਾਂ ਸਿੱਖ ਮਿਸਲਾਂ ਦਾ ਰਾਜ ਅਤੇ ਫਿਰ ਮਹਾਰਾਜਾ ਰਣਜੀਤ ਸਿੰਘ ਦੀ ਸਰਦਾਰੀ ਹੇਠ



ਖਾਲਸਾ-ਰਾਜ ਕਾਇਮ ਹੋਇਆ। ਇਹ ਅੰਮ੍ਰਿਤ ਦੀ ਕਰਾਮਾਤ ਹੀ ਸੀ ਕਿ 'ਚਿੜੀਆਂ ਤੋਂ ਡਰਨ ਵਾਲੇ ਬੰਦੇ ਸ਼ੇਰਾਂ ਨਾਲ' ਮੱਥਾ ਡਾਹੁਣ ਲੱਗ ਪਏ ਅਤੇ ਉਨ੍ਹਾਂ ਨੇ ਸਦੀਆਂ ਦੀ ਗੁਲਾਮੀ ਤੋਂ ਨਿਜਾਤ ਪਾ ਕੇ ਆਪਣਾ ਰਾਜ ਕਾਇਮ ਕਰ ਲਿਆ। 'ਭੂਰਿਆਂ ਵਾਲੇ' ਰਾਜੇ ਬਣ ਗਏ ਅਤੇ ਮੁਗ਼ਲਾਂ ਨੂੰ 'ਜ਼ਹਿਰ ਦੇ ਪਿਆਲੇ' ਪੀਣੇ ਪਏ।

***ਅੰਮ੍ਰਿਤ ਛਕਣਾ ਕਿਉਂ ਜ਼ਰੂਰੀ ਹੈ?***

(1) **ਗੁਰ-ਉਪਦੇਸ਼ ਨੂੰ ਮੰਨਣਾ :** 'ਸਿੱਖ' ਹੋਣ ਦਾ ਭਾਵ ਹੀ ਇਹ ਹੈ ਕਿ ਅਸੀਂ ਗੁਰੂ ਦੇ ਉਪਦੇਸ਼ ਨੂੰ ਮੰਨਦੇ ਹਾਂ, ਗੁਰੂ ਦੀ ਆਗਿਆ ਅਨੁਸਾਰ ਜੀਵਨ ਜਿਉਂਦੇ ਹਾਂ। ਪਵਿੱਤਰ ਗੁਰਬਾਣੀ ਸਾਨੂੰ ਐਸਾ ਹੀ ਉਪਦੇਸ਼ ਦਿੰਦੀ ਹੈ :

**ਸੋ ਸਿਖੁ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ॥**
**ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ॥**

*(ਸੋਰਠਿ, ਮਹਲਾ ੩, ੬੦੧)*

**ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥**
**ਜਿਨ ਸਤਿਗੁਰ ਕਾ ਭਾਣਾ ਮੰਨਿਆ, ਤਿਨ ਚੜੀ ਚਵਗਣਿ ਵੰਨੇ॥**
**ਇਹ ਚਾਲ ਨਿਰਾਲੀ ਗੁਰਮੁਖੀ, ਗੁਰ ਦੀਖਿਆ ਸੁਣਿ ਮਨੁ ਭਿੰਨੇ॥**

*(ਗਉੜੀ ਕੀ ਵਾਰ, ਮ: ੪, ੩੧੪)*

**ਗੁਰਸਿਖ ਮੀਤ ਚਲਹੁ ਗੁਰ ਚਾਲੀ॥**
**ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥੧॥ ਰਹਾਉ॥**

*(ਧਨਾਸਰੀ, ਮ: ੪, ੬੬੭)*

**ਗੁਰਿ ਕਹਿਆ ਸਾ ਕਾਰ ਕਮਾਵਹੁ॥**
**ਗੁਰ ਕੀ ਕਰਣੀ ਕਾਹੇ ਧਾਵਹੁ॥**
**ਨਾਨਕ, ਗੁਰਮਤਿ ਸਾਚਿ ਸਮਾਵਹੁ॥**

*(ਰਾਮਕਲੀ, ਮ: ੧, ਦਖਣੀ, ਓਅੰਕਾਰ, ੯੩੩)*

(ਉਹ ਕਾਰ ਕਰੋ ਜੋ ਗੁਰੂ ਨੇ ਦੱਸੀ ਹੈ। ਸਤਿਗੁਰੂ ਦੀ ਦੱਸੀ ਕਰਣੀ ਤੋਂ ਪਰ੍ਹੇ ਨਾ ਦੌੜੋ। ਹੇ ਨਾਨਕ! ਇੰਝ ਸਤਿਗੁਰੂ ਦੀ ਸਿਖਿਆ ਲੈ ਕੇ ਪਰਮਾਤਮਾ ਵਿਚ ਲੀਨ ਹੋ ਜਾਵੋਗੇ।)

**ਇਤੁ ਮਾਰਗਿ ਚਲੇ ਭਾਈਅੜੇ, ਗੁਰੁ ਕਹੈ ਸੁ ਕਾਰ ਕਮਾਇ ਜੀਉ॥**
**ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥**
**ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥**

*(ਸੂਹੀ, ਮਹਲਾ ੫, ੭੬੩)*

**ਅੰਮ੍ਰਿਤ ਛਕਣ ਦਾ ਉਪਦੇਸ਼ ਗੁਰੂ ਨਾਨਕ-ਜੋਤਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ ਸੀ। ਪੂਰੇ ਸਤਿਗੁਰੂ ਜੀ ਦੇ ਹੁਕਮ ਨੂੰ ਮੰਨਦਿਆਂ ਹੋਇਆਂ ਸਾਡੇ ਲਈ**

**ਅੰਮ੍ਰਿਤ ਛਕਣਾ ਬਹੁਤ ਜ਼ਰੂਰੀ ਹੈ।**

ਗੁਰੂ ਦਾ ਹੁਕਮ ਮੰਨਣ ਦੀ ਜਾਚ ਸਾਨੂੰ 'ਭਾਈ ਲਹਿਣਾ ਜੀ' ਨੇ ਸਿਖਾਈ ਹੈ, ਜਿਨ੍ਹਾਂ ਆਪਣੇ ਮਨ ਦੀ ਮੱਤ ਨੂੰ ਤਿਆਗ ਕੇ ਗੁਰੂ ਨਾਨਕ ਪਾਤਸ਼ਾਹ ਦੇ ਉਪਦੇਸ਼ਾਂ ਨੂੰ ਪੂਰੀ ਤਰ੍ਹਾਂ ਮੰਨਿਆ ਅਤੇ ਆਪ 'ਗੁਰੂ ਅੰਗਦ ਸਾਹਿਬ' ਬਣ ਕੇ ਜਗਤ-ਗੁਰੂ ਹੋ ਨਿਬੜੇ। ਆਪ ਨੇ ਇਹ ਗੱਲ ਸਮਝਾਈ ਸੀ ਕਿ ਗੁਰੂ ਦੀ ਗੱਲ ਤੇ ਕਿੰਤੂ-ਪਰੰਤੂ ਨਹੀਂ ਕੀਤਾ ਜਾ ਸਕਦਾ। ਜੇ ਕੋਈ ਇੰਝ ਕਰਦਾ ਹੈ ਤਾਂ ਉਹ ਆਪਣੇ ਜੀਵਨ ਵਿਚ ਕੋਈ ਪ੍ਰਾਪਤੀ ਨਹੀਂ ਕਰ ਸਕਦਾ :

**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥**
**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥**

*(ਆਸਾ ਕੀ ਵਾਰ, ੪੭੪)*

### *(2) ਸਿੱਖੀ ਵਿਚ ਪ੍ਰਵੇਸ਼ ਲਈ ਜ਼ਰੂਰੀ*

ਹਰੇਕ ਧਰਮ ਵਿਚ ਦਾਖਲੇ ਲਈ ਕੁਝ ਰਸਮਾਂ ਮਿੱਥੀਆਂ ਗਈਆਂ ਹਨ, ਜਿਵੇਂ ਹਿੰਦੂ ਧਰਮ ਵਿਚ ਜਨੇਊ-ਸੰਸਕਾਰ, ਮੁਸਲਮਾਨਾਂ ਵਿਚ 'ਸੁੰਨਤ' ਅਤੇ ਇਸਾਈਆਂ ਵਿਚ 'ਬੈਪਟਿਜ਼ਮ'। ਇਸੇ ਤਰ੍ਹਾਂ ਸਿੱਖੀ ਵਿਚ ਪ੍ਰਵੇਸ਼ (ਦਾਖਲੇ) ਲਈ ਅੰਮ੍ਰਿਤ ਛਕਣਾ ਜ਼ਰੂਰੀ ਹੈ। **ਅੰਮ੍ਰਿਤ ਛਕਣ ਸਮੇਂ 'ਪੰਜ ਪਿਆਰੇ ਸਾਨੂੰ ਨਾਮ-ਦਾਨ (ਗੁਰਮੰਤ੍ਰ) ਬਖਸ਼ਦੇ ਹਨ ਅਤੇ ਅਸੀਂ ਗੁਰੂ ਵਾਲੇ ਬਣ ਜਾਂਦੇ ਹਾਂ। ਜੋ ਅੰਮ੍ਰਿਤ ਨਹੀਂ ਛਕਦੇ ਉਹ ਸਿੱਖੀ ਵਿਚ ਨਿਗੁਰੇ ਹੀ ਮੰਨੇ ਗਏ ਹਨ।'**

ਭਾਈ ਗੁਰਦਾਸ ਜੀ ਅਨੁਸਾਰ ਅੰਮ੍ਰਿਤ ਤਾਂ ਗੁਰੂ ਨਾਨਕ ਦੇਵ ਜੀ ਵੀ ਛਕਾਉਂਦੇ ਸਨ, ਜੋ ਕਿ 'ਚਰਨਾਮ੍ਰਿਤ' ਕਹਾਉਂਦਾ ਸੀ : **ਚਰਨ ਧੋਇ ਰਹਰਾਸਿ ਕਰਿ, ਚਰਣਾਮ੍ਰਿਤੁ ਸਿਖਾਂ ਪੀਲਾਇਆ।** ਦਸਮ ਪਾਤਸ਼ਾਹ ਜੀ ਨੇ ਉਸ ਨੂੰ 'ਖੰਡੇ ਬਾਟੇ ਦੇ ਅੰਮ੍ਰਿਤ' ਵਿਚ ਬਦਲ ਦਿਤਾ।

ਇਸ ਤਰ੍ਹਾਂ ਸਿੱਖ ਕਹਾਉਣ ਵਾਲਿਆਂ ਲਈ ਅੰਮ੍ਰਿਤ ਛਕਣਾ ਪ੍ਰਥਮ ਗੁਰੂ, ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਲਾਜ਼ਮੀ ਸੀ। ਜਿਹੜਾ ਮਨੁੱਖ ਅੰਮ੍ਰਿਤ ਨਹੀਂ ਛਕਦਾ ਉਸ ਨੂੰ ਸਿੱਖ ਕਹਾਉਣ ਦਾ ਕੋਈ ਅਧਿਕਾਰ ਨਹੀਂ ਹੈ। ਗੁਰੂ ਖਾਲਸਾ ਪੰਥ ਵਲੋਂ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਵਿਚ ਵੀ ਇਹ ਗੱਲ ਸਪੱਸ਼ਟ ਕਰ ਦਿੱਤੀ ਗਈ ਹੈ। ਸਿੱਖ ਰਹਿਤ ਮਰਯਾਦਾ ਵਿਚ ਸਿੱਖ ਦੀ ਤਾਰੀਫ਼ (ਪਰਿਭਾਸ਼ਾ) ਇਸ ਤਰ੍ਹਾਂ ਦਿੱਤੀ ਗਈ ਹੈ : **"ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।"**

ਅੰਮ੍ਰਿਤ ਉਤੇ ਨਿਸ਼ਚਾ ਰੱਖਣ ਦਾ ਸਪੱਸ਼ਟ ਅਰਥ ਅੰਮ੍ਰਿਤ ਛਕਣਾ ਹੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਅੰਮ੍ਰਿਤ ਛਕ ਕੇ ਵੀ ਇਹ ਗੱਲ ਦ੍ਰਿੜ੍ਹ ਕਰਾ ਦਿੱਤੀ



ਸੀ ਕਿ ਅੰਮ੍ਰਿਤ ਛਕਣ ਤੋਂ ਬਿਨਾਂ ਕੋਈ ਮਨੁੱਖ ਜਾਂ ਇਸਤਰੀ ਸਿੱਖ ਨਹੀਂ ਅਖਵਾ ਸਕਦਾ।

### *(3) ਸਿੱਖ ਦੀ ਪਛਾਣ ਅਤੇ ਨਿਆਰਾਪਨ*

ਸਿੱਖ ਲਈ ਇਹ ਜ਼ਰੂਰੀ ਹੈ ਕਿ ਉਹ ਪੰਜ-ਕਕਾਰਾਂ (ਕੇਸ, ਕੰਘਾ, ਕੜਾ, ਕਛਹਿਰਾ, ਕਿਰਪਾਨ) ਦਾ ਧਾਰਨੀ ਹੋਵੇ, ਇਹ ਸਿੱਖ ਦੀ ਬਾਹਰੀ ਦਿੱਖ ਦੇ ਜ਼ਰੂਰੀ ਅੰਗ ਹਨ ਅਤੇ ਇਨ੍ਹਾਂ ਤੋਂ ਸਿੱਖ ਦੀ ਪਛਾਣ ਹੁੰਦੀ ਹੈ। ਲੱਖਾਂ ਦੀ ਗਿਣਤੀ ਵਿਚ ਵੀ ਸਿੱਖ ਪੰਜ-ਕਕਾਰੀ ਸਰੂਪ ਕਾਰਨ ਪਛਾਣਿਆ ਜਾਂਦਾ ਹੈ। ਇਸੇ ਲਈ ਕਿਸੇ ਫ਼ਾਰਸੀਦਾਨ ਨੇ ਲਿਖਿਆ ਸੀ :

**ਨਿਸ਼ਾਨਿ ਸਿਖੀ ਈਂ ਪੰਜ ਹਰਫਿ ਕਾਫ਼।**
**ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ਼।**
**ਕੜਾ ਕਾਰਦੋ ਕੱਛ ਕੰਘਾ ਬਿਦਾਂ।**
**ਬਿਨਾਂ ਕੇਸ ਹੇਚ ਅਸਤ ਜੁਮਲਾ ਨਿਸ਼ਾਂ।**

'ਕੇਸ' ਸ਼੍ਰੋਮਣੀ ਕਕਾਰ ਹਨ। ਇਸੇ ਲਈ ਕੇਸਾਂ ਨੂੰ ਗੁਰੂ ਕੀ ਮੋਹਰ ਆਖਿਆ ਗਿਆ ਹੈ।

ਕੇਸ ਅਤੇ ਬਾਕੀ ਕਕਾਰ ਜਿਥੇ ਸਿੱਖ ਨੂੰ ਨਿਆਰਾਪਨ ਬਖ਼ਸ਼ਦੇ ਹਨ, ਉਥੇ ਸਿੱਖ ਦੇ ਮਨ ਵਿਚ 'ਗੁਰੂ ਵਾਲਾ' ਹੋਣ ਦਾ ਅਹਿਸਾਸ ਵੀ ਜਗਾਈ ਰੱਖਦੇ ਹਨ। ਗੁਰੂ ਤੇ ਪ੍ਰਭੂ ਵਾਲਾ ਹੋਣ ਕਰਕੇ ਹਰੇਕ ਸਿੱਖ ਆਪਣੇ ਆਪ ਨੂੰ 'ਸਵਾ ਲੱਖ ਦੇ ਬਰਾਬਰ' ਭਾਵ ਅਥਾਹ ਸ਼ਕਤੀ ਦਾ ਮਾਲਕ ਸਮਝਦਾ ਹੈ। ਤਾਂ ਹੀ ਤਾਂ ਇਕ ਵਿਦੇਸ਼ੀ ਬੀਬੀ (Miss Jeanne Culler) ਆਖਦੀ ਹੈ : **"ਇਹ ਚਿੰਨ੍ਹ (ਸਿੱਖਾਂ ਨੂੰ) ਸਿੱਖ ਮਹਿਸੂਸ ਕਰਨ ਅਤੇ ਸਿੱਖੀ ਮਾਰਗ ਉਤੇ ਚੱਲਣ ਦੇ ਸਮਰੱਥ ਬਣਾਉਂਦੇ ਹਨ, ਜੋ ਕਿ ਦੂਜੇ ਲੋਕ (ਗ਼ੈਰ-ਸਿੱਖ) ਨਹੀਂ ਕਰ ਸਕਦੇ।"**

ਕਕਾਰਾਂ ਅਤੇ ਸਿੱਖਾਂ ਦੀ ਵਿਸ਼ੇਸ਼ ਸ਼ਕਲ ਸੂਰਤ ਤੇ ਪਹਿਰਾਵੇ ਦਾ ਸਭ ਤੋਂ ਵੱਡਾ ਫ਼ਾਇਦਾ ਇਹ ਹੋਇਆ ਹੈ ਕਿ ਇਸ ਨੇ ਸਿੱਖਾਂ ਨੂੰ ਬ੍ਰਾਹਮਣੀ ਵਿਚਾਰਧਾਰਾ ਦੇ ਅਨੁਯਾਈਆਂ ਵਿਚ ਜਜ਼ਬ ਹੋਣ ਤੋਂ ਬਚਾਈ ਰੱਖਿਆ ਹੈ। ਬ੍ਰਾਹਮਣੀ ਵਿਚਾਰਧਾਰਾ ਦਾ ਇਕ ਵਿਸ਼ੇਸ਼ ਗੁਣ ਹੈ ਕਿ ਇਹ ਆਪਣੀਆਂ ਵਿਰੋਧੀ ਵਿਚਾਰਧਾਰਾਵਾਂ ਨੂੰ ਆਪਣੀ ਰੰਗਤ ਚਾੜ੍ਹ ਕੇ ਉਨ੍ਹਾਂ ਨੂੰ ਆਪਣੇ ਅੰਦਰ ਸਮੋ ਲੈਂਦੀ ਹੈ। ਭਾਰਤ ਵਿਚ ਪੈਦਾ ਹੋਏ 'ਬੁੱਧ ਧਰਮ' ਨੇ ਬ੍ਰਾਹਮਣੀ ਵਿਚਾਰਧਾਰਾ ਦਾ ਸਖ਼ਤ ਖੰਡਨ ਕੀਤਾ, ਪਰ ਉਹ ਇਥੇ ਵਧਣ-ਫੁਲਣ ਦੀ ਥਾਂ ਤੇ ਬ੍ਰਾਹਮਣੀ ਵਿਚਾਰਧਾਰਾ ਦੀ ਮਾਰੂ ਸ਼ਕਤੀ ਹੇਠ ਆ ਕੇ ਆਪਣੇ ਹੀ ਧਰਮ ਦੇ ਸਿਧਾਂਤਾਂ ਦੇ ਉਲਟ ਵਿਹਾਰ ਕਰਨ ਲੱਗ ਪਏ ਤੇ ਹੌਲੀ-ਹੌਲੀ ਇਸ ਦੇਸ਼ ਵਿਚ ਲਗਭਗ ਖ਼ਤਮ ਹੀ ਹੋ ਗਏ।

ਬ੍ਰਾਹਮਣੀ ਵਿਚਾਰਧਾਰਾ ਨੇ, ਭਾਵੇਂ ਸਿੱਖਾਂ ਉਤੇ ਵੀ ਆਪਣਾ ਮਾਰੂ ਅਸਰ ਪਾਇਆ ਹੈ ਅਤੇ ਇਸਦੀ ਕਿਰਪਾ ਸਦਕਾ ਕਈ ਸਿੱਖ ਅਨਜਾਣਪੁਣੇ ਵਿਚ ਕਈ

ਗੁਰਮਤਿ-ਵਿਰੋਧੀ ਕਰਮ (ਗੁਰਮਤਿ ਸਮਝ ਕੇ) ਕਰਨ ਲੱਗ ਪਏ ਹਨ, ਪਰ ਸਿੱਖਾਂ ਦੇ ਵੱਖਰੇ ਸਰੂਪ ਨੇ, ਕਕਾਰਾਂ ਨੇ ਸਿੱਖਾਂ ਨੂੰ ਬ੍ਰਾਹਮਣੀ ਧਰਮ ਦੇ ਅਨੁਯਾਈਆਂ ਵਿਚ ਜਜ਼ਬ ਹੋਣ ਤੋਂ ਬਚਾਈ ਰੱਖਿਆ ਹੈ।...**ਸੋ, ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਬਚਾਉਣ ਲਈ ਅੰਮ੍ਰਿਤ ਛਕਣਾ ਅਤਿ ਜ਼ਰੂਰੀ ਹੈ।**

### *4. ਜਾਤ-ਪਾਤ ਦੇ ਮਾਰੂ ਅਸਰ ਦਾ ਖ਼ਾਤਮਾ*

ਵਰਣ-ਵੰਡ ਦੇ ਬ੍ਰਾਹਮਣੀ ਸਿਧਾਂਤ ਨੂੰ ਸੰਸਾਰ ਦੀ ਸਭ ਤੋਂ ਪੁਰਾਣੀ ਕਹੀ ਜਾਂਦੀ ਧਰਮ ਪੁਸਤਕ 'ਰਿਗ ਵੇਦ' ਤੋਂ ਪ੍ਰਵਾਨਗੀ ਮਿਲੀ ਹੋਈ ਹੈ। ਇਸ ਦੇ ਮਗਰੋਂ 'ਮੰਨੂੰ ਸਿਮਰਤੀ' ਤੇ ਹੋਰ ਸਿਮਰਤੀਆਂ ਨੇ ਇਸ ਸਿਧਾਂਤ ਨੂੰ ਭਾਰਤੀ ਸਮਾਜ ਤੇ ਬੜੀ ਕਠੋਰਤਾ ਨਾਲ ਲਾਗੂ ਕਰੀ ਰੱਖਿਆ ਹੈ। ਇਸ ਦੇ ਫਲਸਰੂਪ ਭਾਰਤੀ ਸਮਾਜ ਹਜ਼ਾਰਾਂ-ਜਾਤਾਂ, ਉਪ-ਜਾਤਾਂ, ਗੋਤਾਂ ਆਦਿ ਵਿਚ ਵੰਡਿਆ ਰਿਹਾ ਹੈ। ਬ੍ਰਾਹਮਣੀ ਸਮਾਜ ਦੇ ਚਾਰ ਮੁੱਖ ਵਰਣ—ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ—ਤਾਂ ਜਗਤ ਪ੍ਰਸਿੱਧ ਹਨ। ਸਭ ਤੋਂ ਉੱਚਾ 'ਬ੍ਰਾਹਮਣ' ਵਰਣ ਤੇ ਸਭ ਤੋਂ ਨੀਵਾਂ 'ਸ਼ੂਦਰ' ਵਰਣ। ਸਿਰਮੌਰ ਹੋਣ ਕਰਕੇ ਬ੍ਰਾਹਮਣ ਜਿਥੇ ਆਪਣੀ ਪੂਜਾ ਕਰਵਾਉਂਦਾ ਰਿਹਾ ਹੈ, ਉਥੇ 'ਸ਼ੂਦਰ' ਨੂੰ ਨੀਚ ਆਖ-ਆਖ ਕੇ ਦੁਰਕਾਰਿਆ ਜਾਂਦਾ ਰਿਹਾ ਹੈ। ਸਭ ਤੋਂ ਨੀਵੇਂ ਸਮਝੇ ਜਾਣ ਵਾਲੇ ਕੰਮ ਸ਼ੂਦਰ ਲਈ 'ਰਾਖਵੇਂ' ਰੱਖ ਦਿੱਤੇ ਗਏ ਸਨ, ਉਹ ਵੀ 'ਨਿਸ਼ਕਾਮ ਸੇਵਾ' ਦੇ ਤੌਰ ਤੇ ਕਰਨੇ ਪੈਂਦੇ ਸਨ ਤੇ ਬਦਲੇ ਵਿਚ ਨਫ਼ਰਤ ਤੇ ਗਾਲ੍ਹਾਂ ਮਿਲਦੀਆਂ ਸਨ। 'ਧਰਮ ਪੁਸਤਕਾਂ' ਇਸ ਵਰਤਾਰੇ ਨੂੰ ਜਾਇਜ਼ ਸਮਝਦੀਆਂ ਸਨ, ਸਗੋਂ ਇਹ ਸਭ ਕੁਝ ਧਰਮ ਪੁਸਤਕਾਂ ਦੇ ਉਪਦੇਸ਼ਾਂ ਕਾਰਨ ਹੀ ਹੁੰਦਾ ਸੀ।

ਗੁਰੂ ਨਾਨਕ ਪਾਤਸ਼ਾਹ ਜੀ ਨੇ ਜਾਤ-ਪਾਤ ਦੀ ਵੰਡ ਨੂੰ ਮਨੁੱਖੀ ਸਮਾਜ ਉਤੇ ਇਕ ਵੱਡਾ ਕਲੰਕ ਦੱਸਿਆ ਅਤੇ ਆਪਣੇ ਆਪ ਨੂੰ 'ਨੀਚ' ਕਹੇ ਜਾਂਦੇ ਸ਼ੂਦਰਾਂ ਨਾਲ ਜੋੜਿਆ। ਆਪ ਨੇ ਫੁਰਮਾਇਆ :

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ॥**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ॥**
*(ਸਿਰੀਰਾਗੁ ਮਹਲਾ ੧, ੧੫)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕੋ ਬਾਟੇ ਵਿਚ ਸਭ ਵਰਣਾਂ ਦੇ ਮਨੁੱਖਾਂ ਨੂੰ ਅੰਮ੍ਰਿਤ ਛਕਾ ਕੇ ਜਾਤ-ਪਾਤ ਦੇ ਦੈਂਤ ਨੂੰ ਸਿੰਗਾਂ ਤੋਂ ਫੜ ਪਰ੍ਹਾਂ ਵਗਾਹ ਮਾਰਿਆ। ਜਿਨ੍ਹਾਂ ਨੇ ਅੰਮ੍ਰਿਤ ਛਕਿਆ, ਭਾਵੇਂ ਉਹ ਕਿਸੇ ਵੀ ਵਰਣ ਜਾਂ ਜਾਤ ਨਾਲ ਸੰਬੰਧ ਰੱਖਦੇ ਸਨ, ਆਪਸ ਵਿਚ ਭਰਾ ਬਣ ਗਏ। ਉਨ੍ਹਾਂ ਸਭਨਾਂ ਦੇ ਸਾਂਝੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਣ ਗਏ, ਸਭਨਾਂ ਦਾ ਜਨਮ ਸਥਾਨ 'ਸ੍ਰੀ ਕੇਸਗੜ੍ਹ ਸਾਹਿਬ' ਤੇ ਵਾਸੀ 'ਅਨੰਦਪੁਰ ਸਾਹਿਬ' ਦੇ ਹੋ ਗਏ। ਇੰਝ ਸਭ ਏਕਤਾ ਦੇ ਪੱਕੇ ਸੂਤਰ ਵਿਚ ਬੰਨ੍ਹੇ ਜਾਣ ਮਗਰੋਂ ਸ਼ਕਤੀਸ਼ਾਲੀ ਕੌਮ 'ਖਾਲਸਾ ਪੰਥ' ਬਣ ਗਏ। ਇਨ੍ਹਾਂ ਲੋਕਾਂ ਨੇ 'ਖਾਲਸਾ' ਸਾਜਣ ਦੇ



ਬਾਹਰਵੇਂ ਸਾਲ (ਮਈ, ਸੰਨ ੧੭੧੦) ਵਿਚ ਬਾਬਾ ਬੰਦਾ ਸਿੰਘ ਦੀ ਸਰਦਾਰੀ ਹੇਠ ਰਾਜਨੀਤਿਕ ਸ਼ਕਤੀ ਵੀ ਪ੍ਰਾਪਤ ਕਰ ਲਈ। ਅੰਮ੍ਰਿਤ ਦੀ ਇਸ ਕਰਾਮਾਤੀ ਸ਼ਕਤੀ ਨੇ "ਸ਼ੂਦਰਾਂ" ਨੂੰ "ਰਾਜਿਆਂ" ਵਿਚ ਬਦਲ ਦਿੱਤਾ। ਇਸ ਤੱਥ ਦਾ ਜ਼ਿਕਰ "ਵਿਲਿਅਮ ਇਰਵਨ" ਇੰਝ ਕਰਦਾ ਹੈ :

"ਸਿੱਖਾਂ ਦੇ ਕਬਜ਼ੇ ਹੇਠ ਆਏ ਸਾਰੇ ਪਰਗਣਿਆਂ ਵਿਚ ਪੁਰਾਣੇ ਰਿਵਾਜਾਂ ਦਾ ਉਲਟ-ਪੁਲਟ ਹੋ ਜਾਣਾ ਹੈਰਾਨ ਕਰ ਦੇਣ ਵਾਲਾ ਤੇ ਮੁਕੰਮਲ ਕੰਮ ਸੀ। ਇਕ ਨੀਚ ਭੰਗੀ ਜਾਂ ਚਮਾਰ ਲਈ ਜਿਸ ਨੂੰ ਹਿੰਦੁਸਤਾਨੀਆਂ ਵਿਚ ਅੱਤ ਨੀਵਾਂ ਸਮਝਿਆ ਜਾਂਦਾ ਹੈ, ਸਿਰਫ਼ ਘਰ ਛੱਡ ਕੇ ਆਗੂ (ਬੰਦਾ ਸਿੰਘ) ਪਾਸ ਪਹੁੰਚਣਾ ਹੀ ਹੁੰਦਾ ਸੀ, ਕਿ ਥੋੜ੍ਹੇ ਸਮੇਂ ਵਿਚ ਹੀ ਉਹ ਆਪਣੀ ਨਿਯੁਕਤੀ ਦਾ ਹੁਕਮ ਹੱਥੀਂ ਲੈ ਕੇ ਆਪਣੀ ਜਨਮ ਭੂਮੀ ਦਾ ਮਾਲਕ ਬਣ ਆਉਂਦਾ ਸੀ। ਜਦੋਂ ਉਹ ਸਰਹੱਦ ਤੇ ਪੈਰ ਆ ਧਰਦਾ, ਉੱਚ ਜਨਮ ਵਾਲੇ, ਕੁਲੀਨ ਅਤੇ ਧਨਾਢ ਲੋਕ ਉਸ ਦਾ ਸੁਆਗਤ ਕਰਨ ਲਈ ਆਉਂਦੇ ਅਤੇ ਉਸ ਨੂੰ ਨਾਲ ਲਿਆਉਂਦੇ। ਉਥੇ ਪੁੱਜਣ ਪੁਰ ਇਹ ਲੋਕ ਹੱਥ ਬੰਨ੍ਹੀਂ, ਉਸ ਦੇ ਸਾਹਮਣੇ ਖੜ੍ਹੇ ਹੋ ਜਾਂਦੇ ਅਤੇ ਉਸ ਦੇ ਹੁਕਮ ਦੀ ਉਡੀਕ ਕਰਦੇ। ਕੀ ਮਜਾਲ ਕੋਈ ਉਸ ਦੀ ਹੁਕਮ-ਅਦੂਲੀ ਕਰ ਸਕਦਾ।"

**ਅੱਜ ਵੀ ਜਾਤੀ-ਰਹਿਤ ਅਤੇ ਵਰਗ-ਰਹਿਤ ਸਮਾਜ ਦੀ ਸਿਰਜਣਾ ਅਤੇ ਦਲਿਤਾਂ ਨੂੰ ਸਮਾਜ ਵਿਚ ਆਦਰਯੋਗ ਥਾਂ ਦੇਣ ਲਈ ਹਰੇਕ ਪ੍ਰਾਣੀ ਨੂੰ ਅੰਮ੍ਰਿਤ ਛਕਣ ਦੀ ਜ਼ਰੂਰਤ ਹੈ।**

### *(5) ਪੰਥਕ ਸ਼ਕਤੀ (ਕੌਮ) ਦਾ ਰੂਪ*

ਗੁਰਮਤਿ ਵਿਚਾਰਧਾਰਾ ਨੇ ਸਿੱਖਾਂ ਵਿਚੋਂ ਜਾਤ-ਪਾਤ, ਊਚ-ਨੀਚ, ਅਮੀਰ-ਗਰੀਬ ਆਦਿ ਦੇ ਵਿਤਕਰੇ ਤਾਂ ਪਹਿਲਾਂ ਹੀ ਖ਼ਤਮ ਕਰ ਦਿੱਤੇ ਸਨ ਅਤੇ ਸਭ ਸਿੱਖ ਭਾਈ-ਭਾਈ ਕਹਾਉਂਦੇ ਸਨ। ਅੰਮ੍ਰਿਤ ਛਕਣ ਮਗਰੋਂ ਸਿੱਖਾਂ ਵਿਚ ਇਹ ਵਿਚਾਰ ਹੋਰ ਪਰਪੱਕ ਹੋ ਗਏ। ਸਭ ਦਾ ਸਾਂਝਾ ਧਾਰਮਿਕ ਪਿਤਾ, ਸਾਂਝੀ ਧਾਰਮਿਕ ਮਾਤਾ, ਸਾਂਝਾ ਜਨਮ ਅਸਥਾਨ, ਸਾਂਝੀ 'ਵਾਸੀ' , ਇਕੋ ਜਿਹੀ ਪੰਜ ਕਕਾਰੀ ਰਹਿਤ, ਇਕੋ ਸ਼ਬਦ-ਗੁਰੂ ਹੋਣ ਨਾਲ ਸਭਨਾਂ ਵਿਚ 'ਏਕਤਾ' ਅਤੇ 'ਪਿਆਰ-ਭਾਵਨਾ' ਸਦੀਵੀ ਤੌਰ ਤੇ ਮਜ਼ਬੂਤ ਹੋ ਗਈ। ਇਸ ਏਕਤਾ ਦੇ ਕਾਰਨ ਹੀ ਸੰਸਾਰ ਦੇ ਲੋਕ ਸਿੱਖਾਂ ਨੂੰ ਇਕ 'ਵੱਖਰੀ' ਕੌਮ ਆਖਣ ਲੱਗ ਪਏ। ਏਕੇ ਤੋਂ ਪ੍ਰਾਪਤ ਹੋਈ ਸ਼ਕਤੀ ਨਾਲ ਇਹ ਕੌਮ ਸਮੇਂ ਦੀ ਹਕੂਮਤ ਦੇ ਅਤਿਆਚਾਰਾਂ ਦਾ ਟਾਕਰਾ ਕਰਨ ਲੱਗੀ ਅਤੇ ਹੋਰਨਾਂ ਨੂੰ ਵੀ ਬਹਾਦਰ ਬਣਨ ਦੀ ਪ੍ਰੇਰਨਾ ਦੇਣ ਲੱਗੀ। ਇਸ ਲਈ ਹਾਕਮ-ਸ਼੍ਰੇਣੀ ਨੇ ਇਸ ਕੌਮ ਨੂੰ ਰਾਜਨੀਤਕ-ਸ਼ਕਤੀ ਬਣਨ ਤੋਂ ਰੋਕਣ ਲਈ ਸਿੱਖਾਂ ਉਤੇ ਅਸਹਿ ਤੇ ਅਕਹਿ ਜ਼ੁਲਮ ਕੀਤੇ, ਜਿਨ੍ਹਾਂ ਦਾ ਜ਼ਿਕਰ ਪਹਿਲਾਂ ਹੋ ਚੁੱਕਾ ਹੈ ਪਰ ਅੰਮ੍ਰਿਤ ਨੇ ਤਾਂ ਇਨ੍ਹਾਂ ਦੀ ਕਾਇਆਂ ਹੀ ਕਲਪ ਕਰ ਦਿੱਤੀ ਸੀ, ਇਹ ਝੁਕਣ ਜਾਂ ਖਤਮ ਹੋਣ ਦੀ ਥਾਂ ਹੋਰ ਬਲਵਾਨ ਹੋ ਗਏ। ਲਗਾਤਾਰ 60-65 ਸਾਲ ਸੰਘਰਸ਼ ਕਰਨ ਮਗਰੋਂ ਇਹ ਇਕ ਮਹਾਨ ਰਾਜਨੀਤਕ

ਸ਼ਕਤੀ ਬਣ ਗਏ। ਅਤਿਆਚਾਰੀ ਮੁਗ਼ਲ ਸ਼ਾਸਕਾਂ ਦਾ ਤਾਂ ਇਨ੍ਹਾਂ ਭੋਗ ਹੀ ਪਾ ਦਿੱਤਾ। ਉਸ ਦੇ ਮਗਰੋਂ ਅੰਗਰੇਜ਼ਾਂ ਨੇ ਵੀ ਇਨ੍ਹਾਂ ਨਾਲ (ਮਹਾਰਾਜਾ ਰਣਜੀਤ ਸਿੰਘ ਦੇ ਸਮੇਂ) ਸੰਧੀ ਕਰਨ ਵਿਚ ਹੀ ਆਪਣੀ "ਇੱਜ਼ਤ" ਸਮਝੀ। ਇਸ ਪੰਥਕ ਸ਼ਕਤੀ ਨੇ ਗੁਰੂ ਸਾਹਿਬਾਨ ਦੁਆਰਾ ਲਿਆਂਦੀ, ਸੰਪੂਰਨ ਸਮਾਜਕ ਕ੍ਰਾਂਤੀ ਦੇ ਪ੍ਰਭਾਵਾਂ ਨੂੰ ਕੇਵਲ ਬਚਾਇਆ ਹੀ ਨਹੀਂ, ਸਗੋਂ ਇਨ੍ਹਾਂ ਦੇ ਪ੍ਰਭਾਵ ਖੇਤਰ ਨੂੰ ਹੋਰ ਵਧਾਇਆ। **ਜੇ ਸਿੱਖ ਅੰਮ੍ਰਿਤ ਛਕ ਕੇ ਖਾਲਸਾ ਪੰਥ ਦਾ ਅੰਗ ਨਾ ਬਣਦੇ ਤਾਂ ਨਾ ਤਾਂ ਉਹ ਆਪਣੀ ਹੋਂਦ ਬਚਾ ਸਕਦੇ ਤੇ ਨਾ ਹੀ ਗੁਰੂ ਨਾਨਕ ਪਾਤਸ਼ਾਹ ਦੀ ਸੰਪੂਰਨ ਕ੍ਰਾਂਤੀ ਜਾਰੀ ਰਹਿ ਸਕਦੀ, ਤੇ ਨਾ ਹੀ ਸਿੱਖ ਕੋਈ ਇਤਿਹਾਸ ਹੀ ਸਿਰਜ ਸਕਦੇ।** ਆਓ, ਅਸੀਂ ਵੀ ਅੰਮ੍ਰਿਤ ਛਕ ਕੇ, ਪੰਥਕ ਸ਼ਕਤੀ ਦੇ ਰੂਪ ਵਿਚ, ਗੁਰੂ ਨਾਨਕ ਦੇਵ ਜੀ ਦੁਆਰਾ ਸੰਪੂਰਨ ਕ੍ਰਾਂਤੀ ਦੀ ਲਹਿਰ ਨੂੰ ਹੋਰ ਅੱਗੇ ਤੋਰੀਏ ਤਾਂ ਜੋ ਮਨੁੱਖੀ ਸਮਾਜ ਅਧਿਆਤਮਿਕ, ਸਮਾਜਕ, ਰਾਜਨੀਤਕ ਤੇ ਆਰਥਿਕ ਪੱਖੋਂ ਊਣਤਾਈਆਂ ਤੋਂ ਬਚ ਸਕੇ ਅਤੇ ਸਰਬੱਤ ਦੇ ਭਲਾ ਚਾਹੁਣ ਵਾਲੇ ਲੋਕਾਂ ਦਾ ਸਮਾਜ ਸਿਰਜਿਆ ਜਾ ਸਕੇ।

### *(6) ਸਰਬੱਤ ਦੇ ਭਲੇ ਲਈ ਮੀਰੀ ਤੇ ਪੀਰੀ ਦਾ ਸੁਮੇਲ*

'ਮੀਰ' ਫ਼ਾਰਸੀ ਦੇ 'ਅਮੀਰ' ਸ਼ਬਦ ਦਾ ਸੰਖਿਪਤ ਰੂਪ ਹੈ, ਜਿਸਦਾ ਅਰਥ ਹੈ ਬਾਦਸ਼ਾਹ, ਹਾਕਮ, ਹੁਕਮ ਕਰਨ ਵਾਲਾ, ਰਾਜਾ...ਆਦਿ। ਸੋ 'ਮੀਰੀ' ਦਾ ਭਾਵ ਹੈ : ਬਾਦਸ਼ਾਹ ਦਾ ਕਰਮ ਜਾਂ ਫ਼ਰਜ਼ ਅਥਵਾ ਰਾਜਨੀਤਕ ਅਗਵਾਈ ਦੇਣੀ। 'ਪੀਰ' ਧਾਰਮਿਕ ਆਗੂ ਨੂੰ ਕਿਹਾ ਜਾਂਦਾ ਹੈ—ਜਿਸਨੂੰ ਸੰਤ, ਭਗਤ ਜਾਂ ਗੁਰੂ ਵੀ ਕਹਿ ਸਕਦੇ ਹਾਂ। ਪੀਰੀ ਦਾ ਅਰਥ ਹੋਇਆ 'ਗੁਰੂ ਦਾ ਕਰਮ', ਭਾਵ ਧਾਰਮਿਕ, ਅਧਿਆਤਮਿਕ ਅਗਵਾਈ। ਮੀਰੀ-ਪੀਰੀ ਦੇ ਸੁਮੇਲ ਦਾ ਸਿਧਾਂਤ ਵੀ ਗੁਰੂ ਨਾਨਕ ਦੇਵ ਜੀ ਨੇ ਹੀ ਸਥਾਪਿਤ ਕੀਤਾ ਸੀ। ਜਦੋਂ 'ਪੀਰ' ਗੁਰੂ ਨਾਨਕ ਦੇਵ ਜੀ ਨੇ 'ਮੀਰ' ਬਾਬਰ ਨੂੰ 'ਜਾਬਰ' ਆਖਿਆ ਅਤੇ 'ਜਮੁ ਕਰਿ ਮੁਗ਼ਲ ਚੜਾਇਆ' ਆਖ ਕੇ ਉਸ ਨੂੰ ਵੰਗਾਰ ਪਾਈ ਤਾਂ ਸਿੱਖੀ ਵਿਚ 'ਮੀਰੀ' ਦਾ ਮੁੱਢ ਬੰਨ੍ਹਿਆ ਗਿਆ। ਆਪ ਨੇ ਰਾਜਿਆਂ ਨੂੰ 'ਸ਼ੀਂਹ' (ਸ਼ੇਰ/ਬਘਿਆੜ) ਅਤੇ 'ਕਸਾਈ' ਤੇ ਉਨ੍ਹਾਂ ਦੇ ਅਹਿਲਕਾਰਾਂ ਨੂੰ 'ਕੁੱਤੇ' ਆਖ ਕੇ ਇਕ ਮੀਰ ਦੀ ਤਰ੍ਹਾਂ ਵੰਗਾਰਿਆ, ਅੱਜ ਤੱਕ ਕਿਸੇ 'ਪੀਰ' ਨੇ ਇਸ ਤਰ੍ਹਾਂ ਦੀ ਗੱਲ ਨਹੀਂ ਸੀ ਕੀਤੀ।

ਅਸਲ ਵਿਚ ਗੁਰੂ ਨਾਨਕ ਦੇਵ ਜੀ ਨੇ ਤਾਂ ਆਰੰਭ ਤੋਂ ਹੀ ਸਪੱਸ਼ਟ ਕਰ ਦਿੱਤਾ ਸੀ ਕਿ ਸਿੱਖੀ ਦੇ ਮਾਰਗ ਤੇ ਤਾਂ ਉਹੀ ਮਨੁੱਖ ਚੱਲ ਸਕਦਾ ਹੈ, ਜਿਸਨੇ ਆਪਣਾ ਸਿਰ ਹਥੇਲੀ ਤੇ ਰੱਖਿਆ ਹੋਵੇ। ਆਪ ਨੇ ਫੁਰਮਾਇਆ :

**ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥**

*(ਸਲੋਕ, ਮਹਲਾ ੧, ਪੰਨਾ ੧੪੧੨)*

ਜਿਹੜਾ ਮੀਰੀ ਤੇ ਪੀਰੀ ਦੇ ਸੁਮੇਲ ਦਾ ਬੀਜ ਗੁਰੂ ਨਾਨਕ ਦੇਵ ਜੀ ਨੇ ਬੀਜਿਆ



ਸੀ, ਉਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਪ੍ਰਫੁੱਲਤ ਹੋਇਆ। ਉਨ੍ਹਾਂ ਨੇ ਮੀਰੀ ਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨੀਆਂ, ਅਕਾਲ ਤਖ਼ਤ ਤੇ ਦੋ ਨਿਸ਼ਾਨ ਸਾਹਿਬ ਝੁਲਾਏ। ਅਕਾਲ ਤਖ਼ਤ, ਝੁਲਦੇ ਨਿਸ਼ਾਨ, ਕਿਰਪਾਨਾਂ ਤੇ ਹੋਰ ਹਥਿਆਰ, ਘੋੜੇ, ਢਾਡੀਆਂ ਦੀਆਂ ਵਾਰਾਂ, ਨਗਾਰਾ, ਸ਼ਿਕਾਰ ਖੇਲਣਾ...ਇਹ ਸਭ 'ਮੀਰੀ' ਦੀਆਂ ਨਿਸ਼ਾਨੀਆਂ ਸਨ। ਇਹ ਸਮੇਂ ਦੇ ਮੀਰ (ਸ਼ਾਹਜਹਾਨ) ਲਈ ਵੰਗਾਰ ਸਨ, ਇਸ ਲਈ ਆਪ ਨੂੰ ਜੰਗ ਲੜਨੇ ਪਏ। ਸਭ ਵਿਚ ਜਿੱਤ ਪ੍ਰਾਪਤ ਹੋਈ। ਸਿੱਖ, ਸੰਤ-ਸਿਪਾਹੀ ਬਣ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕ ਕੇ 'ਅਕਾਲ ਪੁਰਖ ਕੀ ਫੌਜ' ਦੀ ਰਚਨਾ ਕਰ ਦਿੱਤੀ।

### *(7) ਧਰਮ ਦੀ ਚੜ੍ਹਦੀ ਕਲਾ*

ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਖ਼ਾਲਸਾ ਸਾਜਣ ਦਾ ਮਨੋਰਥ ਧਰਮ ਦੇ ਵਾਧੇ, ਧਰਮੀਆਂ (ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੇ ਧਾਰਨੀ ਮਨੁੱਖਾਂ) ਦੀ ਰਾਖੀ ਅਤੇ ਧਨ-ਬਲ ਜਾਂ ਰਾਜ-ਬਲ ਦੇ ਹੰਕਾਰ ਵਿਚ ਅੰਨ੍ਹੇ ਹੋਏ, ਜਨਤਾ ਤੇ ਜ਼ੁਲਮ ਢਾਹੁਣ ਵਾਲੇ ਅਤਿਆਚਾਰੀਆਂ ਦਾ ਵਿਨਾਸ਼ ਕਰਨਾ ਹੈ। ਜੇ ਇਸ ਤਰ੍ਹਾਂ ਹੋ ਸਕੇ ਤਾਂ ਸੰਸਾਰ ਵਿਚ ਸੁਖ-ਸ਼ਾਂਤੀ ਦਾ ਰਾਜ ਹੋ ਸਕਦਾ ਹੈ, ਪਰ ਇਤਿਹਾਸ ਦੱਸਦਾ ਹੈ ਕਿ **ਧਰਮ, ਸਚਾਈ, ਇਨਸਾਫ਼ ਦਾ ਗਲ ਘੁੱਟਣ ਵਾਲੀਆਂ ਸ਼ਕਤੀਆਂ ਸਮੇਂ-ਸਮੇਂ ਸਿਰ ਪੈਦਾ ਹੁੰਦੀਆਂ ਰਹੀਆਂ ਹਨ। ਇਨ੍ਹਾਂ ਦਾ ਮੁਕਾਬਲਾ ਸੰਤ-ਸਿਪਾਹੀ ਬਣ ਕੇ ਹੀ ਕੀਤਾ ਜਾ ਸਕਦਾ ਹੈ, ਜੋ ਕਿ ਕਲਗੀਧਰ ਪਾਤਸ਼ਾਹ ਦਾ ਅੰਮ੍ਰਿਤ ਛਕ ਕੇ ਹੀ ਸੰਭਵ ਹੈ।** ਸੋ ਆਓ! ਅੰਮ੍ਰਿਤ ਛਕੀਏ ਤੇ ਸਮਾਜ ਵਿਚ ਸੁਖ-ਸ਼ਾਂਤੀ ਵਰਤਾਉਣ ਦਾ ਸਾਧਨ ਬਣ ਸਕੀਏ ਅਤੇ ਸੁਨਹਿਰੇ ਭਵਿੱਖ ਨੂੰ ਸਿਰਜ ਸਕੀਏ।

### *(8) ਅਨੁਸ਼ਾਸਿਤ ਜੀਵਨ*

ਅੰਮ੍ਰਿਤ ਛਕਾਉਣ ਦੇ ਸਮੇਂ ਜੋ 'ਰਹਿਤ' ਦੱਸੀ ਜਾਂਦੀ ਹੈ ਉਹ ਸਿੱਖ ਦੇ ਜੀਵਨ ਨੂੰ ਅਨੁਸ਼ਾਸਨ ਵਿਚ ਰੱਖਦੀ ਹੈ। ਇਹ ਅਨੁਸ਼ਾਸਨ ਹੈ : ਗੁਰੂ ਦੇ ਉਪਦੇਸ਼ ਅਨੁਸਾਰ ਜੀਵਨ ਨੂੰ ਢਾਲਣਾ। ਅੰਮ੍ਰਿਤਧਾਰੀ ਗੁਰਸਿੱਖ ਨੇਮ ਨਾਲ ਅੰਮ੍ਰਿਤ ਵੇਲੇ ਉਠਦਾ ਹੈ, ਇਸ਼ਨਾਨ ਕਰਨ ਮਗਰੋਂ ਨਾਮ-ਬਾਣੀ (ਨਿਤਨੇਮ) ਦੇ ਅਭਿਆਸ ਵਿਚ ਜੁਟ ਜਾਂਦਾ ਹੈ ਫਿਰ ਗੁਰਦੁਆਰੇ ਜਾ ਕੇ ਗੁਰਬਾਣੀ, ਕੀਰਤਨ ਸ੍ਰਵਣ ਕਰਦਾ ਹੈ ਅਤੇ ਦਿਨ ਵੇਲੇ ਗੁਰੂ ਦੀ ਸਿਖਿਆ ਨੂੰ ਧਿਆਨ ਵਿਚ ਰੱਖਦਿਆਂ ਸੱਚੀ-ਸੁੱਚੀ ਕਿਰਤ ਕਰਦਾ ਹੈ, ਕਿਰਤ-ਫਲ ਵਿਚੋਂ ਆਪਣੀ ਸਮਰੱਥਾ ਅਨੁਸਾਰ ਦੀਨ-ਦੁਖੀਆਂ ਤੇ ਲੋੜਵੰਦਾਂ ਦੀ ਸੇਵਾ ਕਰਦਾ ਹੈ, ਆਪਣੇ ਮਹਾਨ ਸਤਿਗੁਰਾਂ ਦੇ ਮਿਸ਼ਨ ਨੂੰ ਅੱਗੇ ਤੋਰਨ ਲਈ ਆਪਣਾ ਸਹਿਯੋਗ ਪਾਉਂਦਾ ਹੈ। ਹਰੇਕ ਕੰਮ ਕਰਦਿਆਂ ਹੋਇਆਂ ਗੁਰ-ਉਪਦੇਸ਼ਾਂ (ਗੁਰਬਾਣੀ) ਤੋਂ ਸੇਧ ਲੈਂਦਾ ਹੈ, ਜਿਥੇ ਸੇਵਾ ਦਾ ਜੀਵਨ ਬਤੀਤ ਕਰਦਾ ਹੈ, ਉਥੇ ਵਿਕਾਰਾਂ ਤੋਂ ਬਚ ਕੇ ਰਹਿੰਦਾ ਹੈ। 'ਕੇਸ ਗੁਰੂ ਕੀ ਮੋਹਰ' ਉਸਨੂੰ ਬੁਰੇ ਪਾਸੇ ਜਾਣ ਤੋਂ ਰੋਕਦੇ ਹਨ ਅਤੇ ਧਰਮ ਦੇ ਮਾਰਗ ਪੁਰ ਚੱਲਣ ਲਈ ਦ੍ਰਿੜ੍ਹਤਾ ਬਖ਼ਸ਼ਦੇ ਹਨ। 'ਜਗਤ-ਜੂਠ

ਤੰਬਾਕੂ' ਦੇ ਸੇਵਨ ਤੋਂ ਬਚ ਕੇ ਉਹ ਫੇਫੜਿਆਂ ਅਤੇ ਦਿਲ ਦੇ ਰੋਗਾਂ, ਦਮਾ, ਕੈਂਸਰ ਤੋਂ ਬਚਦਾ ਹੈ ਅਤੇ ਇਸ ਅਤੇ ਹੋਰ ਨਸ਼ਿਆਂ ਤੋਂ ਬਚ ਕੇ ਸਰੀਰ ਨੂੰ ਤੰਦਰੁਸਤ ਰੱਖਦਾ ਹੈ, 'ਪਰ-ਪੁਰਸ਼ ਤੇ ਪਰ-ਇਸਤਰੀ ਦਾ ਸੰਗ' ਵੀ ਉਸ ਲਈ ਵਿਵਰਜਿਤ ਕਰਮ ਹੈ। ਇਸ ਕੁਰਹਿਤ ਤੋਂ ਬਚਣ ਨਾਲ ਉਸ ਦੀ ਪਰਿਵਾਰਕ ਸੁਖ-ਸ਼ਾਂਤੀ ਕਾਇਮ ਰਹਿੰਦੀ ਹੈ। ਨਿਰਾ ਇੰਨਾ ਹੀ ਨਹੀਂ, ਉਹ 'ਏਡਜ਼' ਵਰਗੀ ਨਾਮੁਰਾਦ ਬੀਮਾਰੀ ਤੋਂ ਬਚਿਆ ਰਹਿੰਦਾ ਹੈ, ਜਦੋਂ ਕਿ ਬਾਕੀ ਸੰਸਾਰ ਵਿਚ ਇਹ ਬੀਮਾਰੀ ਬੜੀ ਤੇਜ਼ੀ ਨਾਲ ਫੈਲਦੀ ਜਾ ਰਹੀ ਹੈ ਅਤੇ ਹਜ਼ਾਰਾਂ ਪ੍ਰਾਣੀਆਂ ਨੂੰ ਦੁਖੀ ਕਰਕੇ ਮੌਤ ਦੇ ਮੂੰਹ ਵਿਚ ਧੱਕਦੀ ਜਾ ਰਹੀ ਹੈ। ਸਾਰਾ ਸੰਸਾਰ ਅੱਜ ਇਸ ਬੀਮਾਰੀ ਤੋਂ ਪ੍ਰੇਸ਼ਾਨ ਹੈ, ਗੁਰੂ ਨੇ ਉਸ (ਸਿੱਖ) ਨੂੰ ਇਸ ਤੋਂ ਹੱਥ ਦੇ ਕੇ ਬਚਾ ਲਿਆ ਹੈ। 'ਕੁੱਠਾ ਖਾਣ' ਤੋਂ ਬਚਣਾ ਉਸ ਨੂੰ ਅਨਮਤੀ ਪ੍ਰਭਾਵਾਂ ਤੋਂ ਬਚਣ ਦੀ ਪ੍ਰੇਰਨਾ ਦਿੰਦਾ ਹੈ ਗੁਲਾਮੀ-ਭਾਵ ਤੋਂ ਬਚਾਉਂਦਾ ਹੈ।

ਕੁਰਹਿਤਾਂ ਤੋਂ ਬਚ ਕੇ ਅਤੇ ਗੁਰੂ-ਦੱਸੀਆਂ ਰਹਿਤਾਂ ਦੇ ਬੰਧਨ (ਅਨੁਸ਼ਾਸਨ) ਵਿਚ ਰਹਿ ਕੇ ਅੰਮ੍ਰਿਤਧਾਰੀ ਸਿੱਖ ਆਪਣਾ ਜੀਵਨ ਉੱਚੀਆਂ-ਸੁੱਚੀਆਂ ਕਦਰਾਂ ਕੀਮਤਾਂ ਵਾਲਾ ਬਣਾ ਲੈਂਦਾ ਹੈ ਅਤੇ ਸੱਚੇ ਸੁਖ ਦੀ ਪ੍ਰਾਪਤੀ ਕਰ ਲੈਂਦਾ ਹੈ। ਇਕ ਪੱਛਮੀ ਵਿਦਵਾਨ ਆਰਨਲਡ ਬੈਨੇਟ ਵੀ ਗੁਰਸਿੱਖ ਦੇ ਇਸ ਵਿਸ਼ਵਾਸ ਦੀ ਪ੍ਰੋੜ੍ਹਤਾ ਕਰਦਾ ਹੈ ਕਿ ਅਸਲੀ ਖੁਸ਼ੀ ਕਿਸੇ ਵਿਚਾਰਧਾਰਾ ਅਤੇ ਸਿਧਾਂਤਾਂ ਦੇ ਅਨੁਸ਼ਾਸਨ ਵਿਚ ਰਹਿਣ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਉਹ ਲਿਖਦਾ ਹੈ :

**"ਖੁਸ਼ੀ ਜਾਂ ਅਨੰਦ ਸਰੀਰਕ ਜਾਂ ਮਾਨਸਿਕ ਖਾਹਿਸ਼ਾਂ ਦੀ ਪੂਰਤੀ ਨਾਲ ਪ੍ਰਾਪਤ ਨਹੀਂ ਹੁੰਦਾ ਸਗੋਂ ਬਿਬੇਕ ਬੁੱਧ ਅਤੇ ਆਚਰਣ (ਕਿਰਦਾਰ) ਨੂੰ ਸਿਧਾਂਤਾਂ ਦੇ ਅਨੁਸਾਰ ਢਾਲਣ ਨਾਲ ਪ੍ਰਾਪਤ ਹੁੰਦਾ ਹੈ।"**

ਇਸੇ ਤਰ੍ਹਾਂ ਇਕ ਹੋਰ ਪੱਛਮੀ ਵਿਦਵਾਨ ਵੀਲਰ ਵੀ ਆਖਦਾ ਹੈ : **ਅਸਲੀ ਖੁਸ਼ੀ ਜਾਂ ਸ਼ਾਂਤੀ ਕਿਸੇ ਸੰਜਮ ਜਾਂ ਅਸੂਲ ਵਿਚ ਰਹਿ ਕੇ ਹੀ ਪ੍ਰਾਪਤ ਹੋ ਸਕਦੀ ਹੈ।**

ਗੁਰਮਤਿ-ਵਿਚਾਰਧਾਰਾ ਅਤੇ ਸਿੱਖ ਰਹਿਤ ਮਰਯਾਦਾ ਦੇ ਅਨੁਸ਼ਾਸਨ ਵਿਚ ਬਿਤਾਏ ਜੀਵਨ ਦੀ ਸਿਖਰ "ਸਹਿਜ ਅਵਸਥਾ" ਦੀ ਪ੍ਰਾਪਤੀ ਹੈ। ਇਸ ਅਵਸਥਾ ਨੂੰ 'ਸਹਿਜ ਪਦ', 'ਚਉਥਾ ਪਦ', 'ਤੁਰੀਆ ਪਦ', 'ਨਿਰਭੈ-ਪਦ' ਆਦਿ ਨਾਮ ਵੀ ਗੁਰਬਾਣੀ ਵਿਚ ਦਿੱਤੇ ਗਏ ਹਨ। ਅੱਜ ਦੀ ਬੋਲੀ ਵਿਚ ਅਸੀਂ ਇਸ ਨੂੰ 'ਸੰਤੁਲਤ-ਜੀਵਨ' ਆਖ ਸਕਦੇ ਹਾਂ। ਇਸ ਅਵਸਥਾ ਤੇ ਪੁੱਜੇ ਹੋਏ ਮਨੁੱਖ ਦੇ ਮਨ ਉੱਤੇ ਦੁਖ-ਸੁਖ, ਮਾਨ-ਅਪਮਾਨ, ਖੁਸ਼ੀ-ਗ਼ਮੀ, ਲਾਭ-ਹਾਨੀ ਆਦਿ ਕੋਈ ਪ੍ਰਭਾਵ ਨਹੀਂ ਪਾ ਸਕਦੇ। ਗੁਰੂ ਤੇਗ ਬਹਾਦਰ ਸਾਹਿਬ ਜੀ ਇਸ 'ਪਦ' ਦੀ ਵਿਆਖਿਆ ਕਰਦੇ ਹੋਏ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਦੇ ਮਨ ਵਿਚ ਦੁੱਖਾਂ ਦੀ ਪ੍ਰਵਾਹ ਨਹੀਂ, ਸੁਖਾਂ ਦਾ ਲਾਲਚ ਨਹੀਂ, ਤੇ ਜੋ ਦੁਨਿਆਵੀ ਡਰਾਂ ਤੋਂ ਮੁਕਤ ਹੈ, ਜੋ ਸੋਨੇ ਨੂੰ ਮਿੱਟੀ ਵਾਂਗ ਤੁੱਛ ਸਮਝਦਾ ਹੈ, ਜੋ ਨਾ ਕਿਸੇ ਦੀ ਬਦਖੋਈ ਕਰਦਾ ਹੈ ਨਾ ਹੀ ਖੁਸ਼ਾਮਦ, ਜਿਹੜਾ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿਕ ਵਿਕਾਰਾਂ ਤੋਂ ਅਤੇ ਖੁਸ਼ੀ-ਗਮੀ ਦੇ ਪ੍ਰਭਾਵ ਤੋਂ ਬਚਿਆ ਹੋਇਆ ਹੈ, ਜਿਹੜਾ ਆਸ਼ਾਵਾਂ ਤੇ ਤ੍ਰਿਸ਼ਨਾ ਨੂੰ ਤਿਆਗ ਦਿੰਦਾ ਹੈ, ਉਸ



ਦੇ ਅੰਦਰ ਪ੍ਰਭੂ ਦਾ ਨਿਵਾਸ ਹੁੰਦਾ ਹੈ। ਐਸੀ ਜੀਵਨ-ਜੁਗਤੀ ਗੁਰੂ ਤੋਂ ਹੀ ਸਿੱਖੀ ਜਾ ਸਕਦੀ ਹੈ। ਸੋਰਠਿ ਰਾਗ ਵਿਚ ਸਤਿਗੁਰਾਂ ਦਾ ਸ਼ਬਦ ਇਸ ਪ੍ਰਕਾਰ ਹੈ :

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ, ਕੰਚਨ ਮਾਟੀ ਮਾਨੈ॥੧॥ ਰਹਾਉ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ, ਲੋਭੁ ਮੋਹੁ ਅਭਿਮਾਨਾ॥**
**ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ॥੧॥**
**ਆਸਾ ਮਨਸਾ ਸਗਲ ਤਿਆਗੈ, ਜਗ ਤੇ ਰਹੈ ਨਿਰਾਸਾ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ, ਤਿਹ ਘਟਿ ਬ੍ਰਹਮੁ ਨਿਵਾਸਾ॥੨॥**
**ਗੁਰ ਕਿਰਪਾ ਜਿਹ ਨਰ ਕਉ ਕੀਨੀ, ਤਿਹ ਇਹ ਜੁਗਤਿ ਪਛਾਨੀ॥**
**ਨਾਨਕ ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ॥੩॥**

*(ਸੋਰਠਿ, ਮ: ੯—੬੩੩)*

ਐਸਾ ਸਹਿਜ ਵਾਲਾ ਜੀਵਨ ਅੰਮ੍ਰਿਤ ਛਕਣ ਮਗਰੋਂ ਗੁਰੂ-ਦੱਸੇ ਰਾਹ ਤੇ ਚੱਲ ਕੇ ਸਿੱਖ ਨੂੰ ਪ੍ਰਾਪਤ ਹੋ ਜਾਂਦਾ ਹੈ। ਇੰਝ ਮਨੁੱਖ ਕੇਵਲ ਆਪਣੇ ਜੀਵਨ ਨੂੰ ਹੀ ਉੱਚਾ-ਸੁੱਚਾ ਨਹੀਂ ਬਣਾਉਂਦਾ, ਸਗੋਂ ਅਜਿਹੇ ਮਨੁੱਖਾਂ ਦਾ ਸਮਾਜ ਵੀ ਆਦਰਸ਼ਕ ਬਣ ਜਾਂਦਾ ਹੈ—ਰੱਬੀ ਭਉ ਵਿਚ ਰਹਿਣ ਵਾਲੇ, ਉੱਤਮ ਗੁਣਾਂ ਦੇ ਧਾਰਨੀ ਮਨੁੱਖਾਂ ਦਾ ਉੱਤਮ ਸਮਾਜ ਜਿਸ ਵਿਚ ਸੱਚ, ਇਨਸਾਫ਼, ਬਰਾਬਰੀ, ਸਰਬੱਤ ਦੇ ਭਲੇ ਦੀ ਭਾਵਨਾ ਦਾ ਬੋਲਬਾਲਾ ਹੋਵੇ।

**ਅਜਿਹੇ ਉੱਚੇ ਕਿਰਦਾਰ ਵਾਲੇ ਵਿਅਕਤੀਆਂ ਅਤੇ ਸਮਾਜ ਦੀ ਸਿਰਜਣਾ ਲਈ ਅੰਮ੍ਰਿਤ ਛਕਣਾ ਬਹੁਤ ਜ਼ਰੂਰੀ ਹੈ।**

### *(9) ਤਬਦੀਲੀ ਦਾ ਪ੍ਰਤੱਖ ਪ੍ਰਗਟਾਵਾ*

ਅੰਮ੍ਰਿਤ ਛਕ ਕੇ, ਮਨ ਅਤੇ ਤਨ (ਅੰਦਰਲੀ ਅਤੇ ਬਾਹਰਲੀ) ਰਹਿਤ ਨੂੰ ਅਪਣਾ ਕੇ ਜਿੱਥੇ ਸਿੱਖ ਨਿਰਭਉ ਅਤੇ ਨਿਰਵੈਰ ਸੰਤ-ਸਿਪਾਹੀ ਬਣ ਗਏ ਉਥੇ ਉਨ੍ਹਾਂ ਦਾ ਕਿਰਦਾਰ ਵੀ ਪਵਿੱਤਰਤਾ ਦੀਆਂ ਸਿਖਰਾਂ ਨੂੰ ਛੂਹਣ ਲੱਗ ਪਿਆ। ਆਮ ਸੰਸਾਰ ਦੇ ਯੋਧੇ ਜੰਗ ਵਿਚ ਜਿੱਤ ਪ੍ਰਾਪਤ ਕਰਨ ਦੀ ਖ਼ਾਤਰ ਹਰ ਜਾਇਜ਼-ਨਾਜਾਇਜ਼ ਢੰਗ ਨੂੰ ਠੀਕ ਸਮਝਦੇ ਹਨ। ਇਥੇ ਹੀ ਬਸ ਨਹੀਂ, ਜਿਥੇ ਜਿੱਤਣ ਵਾਲੀਆਂ ਫੌਜਾਂ ਹਾਰਨ ਵਾਲਿਆਂ ਦੇ ਇਲਾਕੇ ਨੂੰ ਲੁੱਟ-ਪੁੱਟ ਕੇ ਨਸ਼ਟ ਕਰ ਦਿੰਦੀਆਂ ਹਨ, ਉਥੇ ਬੀਬੀਆਂ ਦੀ ਬੇਪੱਤੀ ਵੱਡੀ ਪੱਧਰ ਤੇ ਕੀਤੀ ਜਾਂਦੀ ਹੈ। ਇਕੋ ਹੀ ਧਰਮ ਨੂੰ ਮੰਨਣ ਵਾਲੇ ਵੀ ਇਸ ਕੁਕਰਮ ਨੂੰ ਕਰਨ ਤੋਂ ਨਹੀਂ ਘਬਰਾਉਂਦੇ। ਅਜੇ ਕੱਲ੍ਹ ਦੀ ਗੱਲ ਹੀ ਤਾਂ ਹੈ, ਬੰਗਲਾ ਦੇਸ਼ ਦੀ ਲੜਾਈ ਸਮੇਂ ਦੋਹੀਂ ਪਾਸੀਂ ਇਕੋ ਹੀ ਧਰਮ ਨੂੰ ਮੰਨਣ ਵਾਲੇ ਸਨ, ਪਰ ਜਿੱਤਣ ਵਾਲਿਆਂ ਨੇ ਹਾਰਨ ਵਾਲੇ 'ਭਰਾਵਾਂ ਦੀਆਂ ਮਾਵਾਂ-ਧੀਆਂ' ਦੀ ਬੇਪੱਤੀ ਕੀਤੀ ਸੀ।

ਸਿੱਖ ਯੋਧਿਆਂ ਨੇ ਜੰਗਾਂ ਯੁੱਧਾਂ ਵਿਚ ਵੀ ਆਪਣੇ ਗੁਰੂ-ਸਾਹਿਬਾਨ ਦੇ ਉਪਦੇਸ਼ਾਂ ਨੂੰ ਪੱਲੇ ਬੰਨ੍ਹੀ ਰੱਖਿਆ ਹੈ। ਕੇਵਲ ਦੁਸ਼ਮਣ ਦੀਆਂ ਫੌਜਾਂ ਨਾਲ ਲੜਾਈ ਕੀਤੀ ਹੈ,

ਸਾਧਾਰਣ ਨਾਗਰਿਕਾਂ ਨੂੰ ਤੰਗ-ਪ੍ਰੇਸ਼ਾਨ ਨਹੀਂ ਕੀਤਾ, ਉਨ੍ਹਾਂ ਦੀਆਂ ਬਹੂ-ਬੇਟੀਆਂ ਨੂੰ ਆਪਣੀਆਂ ਬਹੂ-ਬੇਟੀਆਂ ਸਮਝਿਆ ਹੈ। ਅਹਿਮਦ ਸ਼ਾਹ ਅਬਦਾਲੀ ਨੇ ਸੰਨ 1747 ਤੋਂ 1767 ਤੱਕ ਹਿੰਦੁਸਤਾਨ ਤੇ ਅੱਠ ਵੱਡੇ ਹਮਲੇ ਕੀਤੇ (ਇਸ ਦੇ ਬਾਅਦ ਵੀ ਦੋ-ਤਿੰਨ ਵਾਰ ਆਇਆ)। ਹਰੇਕ ਹਮਲੇ ਵਿਚ ਸਿੱਖਾਂ ਨਾਲ ਲੜਾਈਆਂ ਹੋਈਆਂ। ਉਸ ਨੇ ਸਿੱਖ ਸ਼ਕਤੀ ਨੂੰ ਖਤਮ ਕਰਨ ਲਈ ਪੂਰੀ ਵਾਹ ਲਾਈ। ਦਰਬਾਰ ਸਾਹਿਬ ਨੂੰ ਢਾਹਿਆ, ਅੰਮ੍ਰਿਤਸਰ ਸਰੋਵਰ ਨੂੰ ਪੂਰਿਆ, ਸੰਨ 1762 ਦੇ ਵੱਡੇ ਘੱਲੂਘਾਰੇ ਸਮੇਂ ਹਜ਼ਾਰਾਂ ਸਿੰਘਾਂ ਨੂੰ ਸ਼ਹੀਦ ਕੀਤਾ, ਪਰ ਸਿੱਖਾਂ ਨੇ ਉਸ ਨਾਲ ਲੜਦਿਆਂ ਹੋਇਆਂ ਵੀ ਆਪਣੇ ਧਰਮ ਦੀਆਂ ਸਿਖਿਆਵਾਂ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ।

ਸੰਨ 1763 ਦੀ ਗੱਲ ਹੈ ਕਿ ਸਿੱਖਾਂ ਨੇ ਜਹਾਨ ਖ਼ਾਨ ਦੀਆਂ ਫ਼ੌਜਾਂ ਨੂੰ ਸਿਆਲਕੋਟ ਦੇ ਕੋਲ ਹਰਾ ਦਿੱਤਾ। ਜਦ ਦੁਸ਼ਮਣ ਦੀਆਂ ਫ਼ੌਜਾਂ ਨੱਸ ਗਈਆਂ ਤਾਂ ਕੈਂਪ ਵਿਚ ਜਹਾਨ ਖ਼ਾਨ ਦੀਆਂ ਰਿਸ਼ਤੇਦਾਰ ਇਸਤਰੀਆਂ ਤੇ ਬੱਚੇ ਹੀ ਰਹਿ ਗਏ। ਸਿੱਖਾਂ ਨੇ ਉਨ੍ਹਾਂ ਇਸਤਰੀਆਂ ਤੇ ਬੱਚਿਆਂ ਨੂੰ ਆਪਣੇ ਯੋਧਿਆਂ ਦੀ ਹਿਫ਼ਾਜ਼ਤ ਵਿਚ ਜੰਮੂ ਭੇਜ ਦਿੱਤਾ।

ਇਸ ਤਰ੍ਹਾਂ ਸਿੱਖਾਂ ਨੇ ਇਕ ਵਾਰ ਮੁਗ਼ਲਾਂ ਦੇ ਕੈਂਪ 'ਤੇ ਹਮਲਾ ਕੀਤਾ। ਜਦ ਵੇਖਿਆ ਕਿ ਕੈਂਪ ਵਿਚ ਯੋਧਿਆਂ ਦੀ ਥਾਂ 'ਤੇ ਮੁਗ਼ਲਾਂ ਦੀਆਂ ਬੇਗਮਾਂ ਹਨ, ਤਾਂ ਆਪਣੀਆਂ ਕਿਰਪਾਨਾਂ ਮਿਆਨਾਂ ਵਿਚ ਪਾ ਲਈਆਂ ਤੇ ਵਾਪਸ ਆ ਗਏ। ਇਸ ਗੱਲ ਦਾ ਜ਼ਿਕਰ ਕਰਦਾ ਹੋਇਆ ਕਾਜ਼ੀ ਨੂਰ ਮੁਹੰਮਦ ਆਖਦਾ ਹੈ : **ਸ਼ਾਬਾਸ਼ ਉਸ ਸਗਾਂ ਦੀ ਕੌਮ ਨੂੰ ਜੋ ਦੁਸ਼ਮਣ ਦੀ ਮਾਂ-ਬੇਟੀ ਨੂੰ ਵੀ ਆਪਣੀ ਮਾਂ-ਬੇਟੀ ਸਮਝਦੇ ਹਨ।**

ਅਹਿਮਦ ਸ਼ਾਹ ਅਬਦਾਲੀ ਦੇ ਸਤਵੇਂ ਹਮਲੇ (ਸੰਨ 1764-65) ਸਮੇਂ ਨਸੀਰ-ਖ਼ਾਂ ਬਲੋਚ ਨਾਲ ਆਏ ਕਾਜ਼ੀ ਨੂਰ-ਮੁਹੰਮਦ ਨੇ ਜਦ ਸਿੰਘਾਂ ਨੂੰ ਲੜਦਿਆਂ ਵੇਖਿਆ ਤੇ ਉਨ੍ਹਾਂ ਦੇ ਉੱਚੇ ਆਚਰਣ ਦੀਆਂ ਕਹਾਣੀਆਂ ਸੁਣੀਆਂ ਅਤੇ ਘਟਨਾਵਾਂ ਪ੍ਰਤੱਖ ਵੇਖੀਆਂ ਤਾਂ ਉਹ ਸਿੰਘਾਂ ਦੀ ਪ੍ਰਸ਼ੰਸਾ ਕਰਨ ਤੋਂ ਨਾ ਰਹਿ ਸਕਿਆ। ਉਹ ਦੁਸ਼ਮਣਾਂ ਦੀ ਫ਼ੌਜ ਵਲੋਂ ਲੜ ਰਿਹਾ ਸੀ, ਇਸ ਲਈ ਸਿੱਖਾਂ ਨੂੰ ਨਫ਼ਰਤ ਨਾਲ 'ਸਗ' (ਕੁੱਤੇ) ਕਰਕੇ ਲਿਖਦਾ ਹੈ, ਪਰ ਸਿੱਖਾਂ ਦੇ ਉੱਚੇ-ਸੁੱਚੇ ਆਚਰਣ ਅਤੇ ਵੀਰਤਾ ਦੀ ਦਿਲ ਖੋਲ੍ਹ ਕੇ ਪ੍ਰਸ਼ੰਸਾ ਕਰਦਾ ਹੈ। ਉਸਦੇ 'ਜੰਗਨਾਮੇ' ਵਿਚੋਂ ਕੁਝ ਸਤਰਾਂ ਦਾ ਅਨੁਵਾਦ ਇਸ ਪ੍ਰਕਾਰ ਹੈ—

"ਇਨ੍ਹਾਂ ਨੂੰ ਕੁੱਤੇ ਨਾ ਆਖੋ, ਸੱਚ ਪੁੱਛੋ ਤਾਂ ਇਹ ਸ਼ੇਰ ਹਨ। ਮੈਦਾਨਿ-ਜੰਗ ਵਿਚ ਸ਼ੇਰਾਂ ਦੀ ਤਰ੍ਹਾਂ ਦਲੇਰ ਹੁੰਦੇ ਹਨ। ਇਹ ਨਾਮਰਦਾਂ ਅਤੇ ਕਾਇਰਾਂ ਉੱਤੇ ਵਾਰ ਨਹੀਂ ਕਰਦੇ। ਜੰਗ ਵਿਚੋਂ ਭੱਜੇ ਜਾਂਦੇ ਦੁਸ਼ਮਣ ਦਾ ਰਾਹ ਨਹੀਂ ਰੋਕਦੇ। ਔਰਤਾਂ ਦੇ ਗਹਿਣੇ-ਟੂੰਬਾਂ ਨੂੰ ਹੱਥ ਨਹੀਂ ਲਾਉਂਦੇ। ਔਰਤ ਰਾਣੀ ਹੋਵੇ ਭਾਵੇਂ ਦਾਸੀ, ਉਸ ਨੂੰ ਛੂੰਹਦੇ ਤੱਕ ਨਹੀਂ। ਇਨ੍ਹਾਂ ਕੁੱਤਿਆਂ ਵਿਚ ਕੋਈ ਵਿਭਚਾਰੀ ਨਹੀਂ ਹੁੰਦਾ, ਇਹ ਚੋਰੀ ਵੀ ਨਹੀਂ ਕਰਦੇ; ਔਰਤ ਚਾਹੇ ਬੁੱਢੀ ਹੋਵੇ ਜਾਂ ਜੁਆਨ ਹਰੇਕ ਨੂੰ 'ਬੁੱਢੀ' ਹੀ ਆਖਦੇ ਹਨ। (ਹਿੰਦੀ ਵਿਚ 'ਬੁੱਢੀ' ਵੱਡੀ ਉਮਰ ਦੀ ਔਰਤ ਨੂੰ ਕਿਹਾ ਜਾਂਦਾ ਹੈ।) ਇਨ੍ਹਾਂ ਵਿਚ ਕੋਈ ਚੋਰ



ਨਹੀਂ ਹੁੰਦਾ, ਸਗੋਂ ਇਹ ਚੋਰਾਂ ਨੂੰ ਮਿੱਤਰ ਵੀ ਨਹੀਂ ਬਣਾਉਂਦੇ।"

ਸਾਨੂੰ ਵੀ ਅੰਮ੍ਰਿਤ ਛਕ ਕੇ ਆਪਣਾ ਚਰਿੱਤਰ ਉੱਚਾ-ਸੁੱਚਾ ਤੇ ਪਵਿੱਤਰ ਬਣਾਉਣਾ ਚਾਹੀਦਾ ਹੈ।

### *(10) ਪੀਹੜੀ ਜਿੰਨੀ ਥਾਂ*

ਮੁਕਤਸਰ ਦੀ ਜੰਗ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਸਾਬੋ ਕੀ ਤਲਵੰਡੀ ਆ ਠਹਿਰੇ। ਇਹ ਇਲਾਕਾ ਚੌਧਰੀ ਡੱਲੇ ਦੇ ਅਧੀਨ ਸੀ। ਇਹ ਖ਼ਬਰ ਮਿਲਣ ਤੇ ਸਰਹੰਦ ਦੇ ਨਵਾਬ ਵਜ਼ੀਰ ਖ਼ਾਨ ਨੇ ਚੌਧਰੀ ਡੱਲੇ ਨੂੰ ਹੁਕਮ ਲਿਖ ਭੇਜਿਆ ਕਿ ਮੁਗ਼ਲ ਹਕੂਮਤ ਦੇ ਬਾਗ਼ੀ ਗੁਰੂ ਨੂੰ ਮੇਰੇ ਹਵਾਲੇ ਕਰੋ। ਔਰੰਗਜ਼ੇਬ ਪਾਸੋਂ ਇਨਾਮ ਦਿਵਾਉਣ ਦੇ ਲਾਲਚ ਦਿੱਤੇ। ਹੁਕਮ ਨਾ ਮੰਨਣ ਦੀ ਸੂਰਤ ਵਿਚ ਡਰਾਵੇ ਵੀ ਦਿੱਤੇ। ਚੌਧਰੀ ਡੱਲੇ ਉੱਤੇ ਇਨ੍ਹਾਂ ਲਾਲਚਾਂ ਅਤੇ ਡਰਾਵਿਆਂ ਦਾ ਕੋਈ ਅਸਰ ਨਾ ਹੋਇਆ। ਉਹ ਅਡੋਲ ਰਿਹਾ ਅਤੇ ਉਸ ਨੇ ਗੁਰੂ-ਪਾਤਿਸ਼ਾਹ ਦੀ ਤਨ, ਮਨ ਤੇ ਧਨ ਨਾਲ ਸੇਵਾ ਜਾਰੀ ਰੱਖੀ। ਸਗੋਂ ਵਜ਼ੀਰ ਖ਼ਾਨ ਨੂੰ ਲਿਖ ਭੇਜਿਆ ਕਿ ਜੇ ਉਸ ਨੇ ਗੁਰੂ ਸਾਹਿਬ ਨੂੰ ਫੜਨ ਲਈ ਹਮਲਾ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਸਦਾ ਮੂੰਹ ਤੋੜ ਉੱਤਰ ਦਿੱਤਾ ਜਾਵੇਗਾ।

ਗੁਰੂ ਪਾਤਸ਼ਾਹ ਲਈ ਆਪਣੀ ਜਾਨ ਤੇ ਰਾਜ-ਭਾਗ ਖ਼ਤਰੇ ਵਿਚ ਪਾਉਣ ਵਾਲੇ ਚੌਧਰੀ ਡੱਲੇ ਨੂੰ ਪ੍ਰਸੰਨ ਹੋ ਕੇ ਸਤਿਗੁਰਾਂ ਆਖਿਆ, "ਡੱਲਿਆ! ਗੁਰੂ ਨਾਨਕ ਦੇ ਘਰ ਵਿਚ ਕਿਸੇ ਚੀਜ਼ ਦੀ ਕਮੀ ਨਹੀਂ; ਜੋ ਚਾਹੁੰਨਾ ਹੈਂ, ਦੱਸ?" ਡੱਲੇ ਨੇ ਨਿਮਰਤਾ ਸਹਿਤ ਆਖਿਆ, "ਸਤਿਗੁਰੂ ਜੀ! ਤੁੱਠੇ ਹੋ ਤਾਂ ਆਪਣੇ ਚਰਨਾਂ ਵਿਚ ਪੀਹੜੀ ਜਿੰਨੀ ਥਾਂ ਦੇ ਦਿਓ।" ਗੁਰੂ ਸਾਹਿਬ ਨੇ ਉੱਤਰ ਦਿੱਤਾ, "ਡੱਲਿਆ! ਤੂੰ ਸਾਡੀ ਸੇਵਾ ਕਰਨ ਵਿਚ ਦੁਨਿਆਵੀ ਪਦਾਰਥ ਖ਼ਤਰੇ ਵਿਚ ਪਾਏ ਹਨ, ਉਨ੍ਹਾਂ ਬਦਲੇ ਦੁਨਿਆਵੀ ਪਦਾਰਥ ਹੀ ਮਿਲ ਸਕਦੇ ਹਨ। ਗੁਰੂ ਨਾਲ ਨੇੜਤਾ ਤਾਂ ਪ੍ਰੇਮ ਦਾ ਸੌਦਾ ਹੈ। ਪ੍ਰੇਮ ਪੈਸੇ ਨਾਲ ਨਹੀਂ ਖਰੀਦਿਆ ਜਾ ਸਕਦਾ। ਇਥੇ ਤਾਂ ਤਨ-ਮਨ ਭੇਟ ਕਰਨਾ ਪੈਂਦਾ ਹੈ। ਜੇ ਤੂੰ ਸਾਡੀ ਨੇੜਤਾ ਚਾਹੁੰਦਾ ਹੈਂ, ਤਾਂ ਉਹੀ ਪ੍ਰਣ ਕਰ, ਜੋ ਸਿੰਘਾਂ ਨੇ ਕੀਤਾ ਹੈ, ਜੋ ਅਸੀਂ ਖ਼ੁਦ ਵੀ ਕੀਤਾ ਹੈ। ਸੋ ਅੰਮ੍ਰਿਤ ਛਕ ਕੇ ਸਿੱਖੀ ਮਾਰਗ ਤੇ ਚੱਲ। ਇੰਝ ਕੀਤਿਆਂ ਗੁਰੂ-ਘਰ ਵਿਚ ਸਦਾ ਲਈ ਥਾਂ ਮਿਲ ਜਾਵੇਗੀ।"

ਭਾਈ ਡੱਲੇ ਨੇ ਗੁਰੂ ਜੀ ਦੇ ਉਪਦੇਸ਼ ਅੱਗੇ ਸਿਰ ਨਿਵਾਇਆ। ਅੰਮ੍ਰਿਤ ਛਕ ਕੇ ਉਹ ਭਾਈ ਡੱਲਾ ਸਿੰਘ ਬਣਿਆ, ਤੇ ਆਪਣੇ ਸਾਰੇ ਪਰਿਵਾਰ ਨੂੰ ਅੰਮ੍ਰਿਤ ਛਕਾਇਆ।

**ਆਓ! ਅਸੀਂ ਵੀ ਸਤਿਗੁਰਾਂ ਦੀ ਨੇੜਤਾ ਪ੍ਰਾਪਤ ਕਰਨ ਲਈ, ਸਤਿਗੁਰੂ ਦੀਆਂ ਬਖਸ਼ਿਸ਼ਾਂ ਪ੍ਰਾਪਤ ਕਰਨ ਲਈ ਅਤੇ ਪ੍ਰਭੂ ਅਕਾਲ ਪੁਰਖ ਨਾਲ ਪ੍ਰੀਤ ਜੋੜ ਕੇ, ਉੱਚੇ-ਸੁੱਚੇ ਆਚਰਣ ਵਾਲਾ ਜੀਵਨ ਬਣਾਉਣ ਅਤੇ ਗੁਰੂ ਨਾਨਕ ਪਾਤਸ਼ਾਹ ਦੁਆਰਾ ਆਰੰਭੀ ਗਈ "ਸਿੱਖੀ ਦੀ ਲਹਿਰ" ਨੂੰ ਹਮੇਸ਼ਾ ਲਈ ਜਾਰੀ ਰੱਖਣ ਲਈ ਕਲਗੀਧਰ ਪਾਤਸ਼ਾਹ ਦਾ ਬਖਸ਼ਿਆ ਖੰਡੇ-ਬਾਟੇ ਦਾ ਅੰਮ੍ਰਿਤਪਾਨ ਕਰੀਏ।**

*****